



SPS HOSPITALS

SATGURU PARTAP SINGH HEALTH CARE



Punjab's First Internationally Accredited Hospital

*Rishta, Zindagi Se.*

# *International Quality Affordable Healthcare*

## Centres Of Excellence


**DEPT. OF CARDIAC SCIENCES**


**DEPT. OF NEUROLOGY, BRAIN & SPINE SURGERY**


**DEPT. OF JOINT REPLACEMENT & ORTHOPAEDICS**


**DEPT. OF OBS & GYNAECOLOGY**


**DEPT. OF PULMONOLOGY & CRITICAL CARE**


**DEPT. OF GASTROENTEROLOGY , GI SURGERY & LIVER TRAN SPLANT**


**DEPT. OF NEPHROLOGY, UROLOGY & KIDNEY TRANSPLANT**


**DEPT. OF ENT, HEAD & NECK SURGERY**


**DEPT. OF PEDIATRICS & NEONATOLOGY**


**DEPT. OF ONCOLOGY (CANCER CARE)**


**DEPT. OF PLASTIC & COSMETIC SURGERY**


**DEPT. OF GENERAL & MINIMAL INVASIVE SURGERY**


**DEPT. OF GENERAL MEDICINE, RHEUMATOLOGY & ENDOCRINOLOGY**


**DEPT. OF PSYCHIATRY & BEHAVIORAL SCIENCE**


**DEPT OF ANESTHESIA & PAIN MANAGEMENT**


**24x7 EMERGENCY**

**Benchmarked Higher Tertiary Care Hospital With State-Of-The-Art Infrastructure And Synergistic Medical Professionalism**

- Region's 1st JCI Accredited Hospital Since 2005.
- 120+ Successful Kidney Transplants Since 2013.
- Centre of Excellence for Liver Transplants.
- Centre of Excellence for Trauma & Critical Care.
- Centre of Excellence for Cochlear Implants.
- Centre of Excellence for Bariatric Surgery
- Caring for International Patients Since 2013.
- Personalized Care for Visa Assistance, NABH Accredited Blood Bank
- Airport Transfers & Local Support.
- Lab, Radiology & Imaging Services

**Complete Care For Your Baby Under One Roof**

- Department Of Neonatology
- Department Of Pediatric Pulmonology & Critical Care
- Department Of Pediatric Neurology
- Department Of Pediatric & Fetal Cardiology
- Department Of Pediatric Hematology And Oncology
- Department Of Pediatric Surgery
- Department Of Nephrology

**EMERGENCY 24x7**
**82 83 83 83 92**



**Associated With All TPA'S & Insurance Companies**

MKTG/09/2018

# SATGURU PARTAP SINGH HOSPITALS

Sherpur Chowk, G.T. Road, Ludhiana - 141 003. Punjab, India.

T: +91 161 6617111 / 6617222 / 6617333 / 6617444 E : info@spshospitals.com www.spshospitals.com

# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**

**MARCH, 2023**

**Year : 19**
**Issue : 7**
Total Pages : 32

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Whatsapp : 9810631674

*Laserset at :*
**Vartman Hindustan**
E-mail :vartmanhindustan@gmail.com
Whatsapp: 9810631674

*Printed at :*
**Ajanta Press**
WZ-26, Tihar Village
New Delhi-110018

ਤਤਕਰਾ





ਚੰਦਾ (ਡਾਕ ਖਰਚ ਸਹਿਤ)

| | | |
|---|---|---|
| ਦੇਸ਼ : | ਸਾਲਾਨਾ | 350 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)



...ਸੰਪਾਦਕੀ

– ਸਰਬ ਸ਼ਕਤੀਮਾਨ

# ਸ੍ਰੀ ਭੈਣੀ ਸਾਹਿਬ ਵਿਖੇ ਮਹਾਂਨਾਦ ਦੀ ਗੂੰਜ

**ਸ੍ਰੀ** ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸਦਾ ਹੀ ਗਤੀਸ਼ੀਲ ਰਹੇ ਸੰਗੀਤ ਸੰਚਾਰ ਪ੍ਰਤੀ ਉਘੇ ਵਿਚਾਰਕ ਡਾ. ਅਮਰ ਭਾਰਤੀ ਜੀ ਲਿਖਦੇ ਹਨ: ''ਹਿੰਦੁਸਤਾਨੀ ਸੰਗੀਤ ਦੀ ਐਸੀ ਵਿਵਿਧ ਰੂਪਤਾ ਅਲੱਗ-ਅਲੱਗ ਸੰਗੀਤ ਘਰਾਣਿਆਂ ਦਾ ਐਸਾ ਸੰਗਮ ਕੇਵਲ ਭੈਣੀ ਸਾਹਿਬ ਵਿਚ ਹੀ ਸੰਭਵ ਹੋ ਸਕਦਾ ਹੈ। ਕਿਉਂਕਿ ਸ੍ਰੀ ਭੈਣੀ ਸਾਹਿਬ ਕਲਾ ਕੇਂਦਰ ਅਜਾਤ ਹੈ, ਅਮਜਹਬ ਹੈ। ਸਤਿਗੁਰਾਂ ਨੇ ਇਸਦਾ ਕੋਈ ਸੰਪ੍ਰਦਾਈ ਨਾਮ ਨਹੀਂ ਰਖਿਆ ਅਤੇ ਭਿੰਨ-ਭਿੰਨ ਸੰਗੀਤ ਗੁਰੂਆਂ ਦੇ ਕੰਠ, ਤਾਨਪੁਰੇ, ਸਿਤਾਰ, ਸਰੋਦ, ਦਿਲਰੁਬਾ, ਬਾਂਸੁਰੀ, ਸਾਰੰਗੀ, ਸੰਤੂਰ, ਪਖਾਵਜ ਆਦਿ ਵਿਚੋਂ ਨਿਕਲਦੇ ਸੁਰਾਂ ਵਿਚਕਾਰ ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਅਰਜਨ ਦੇਵ ਜੀ ਵੇਲੇ ਹੋਏ ਰਬਾਬੀਆਂ ਦੇ ਪਰੰਪਰਾਗਤ ਖਜਾਨੇ ਤੋਂ ਲੈਕੇ ਹੁਣ ਤਕ ਦੀ ਸ਼ਾਨਦਾਰ ਸੰਗੀਤ ਵਿਰਾਸਤ ਨੂੰ ਸਭ ਨਾਲ ਸਾਂਝਿਆਂ ਕਰਦੇ, ਇਕ ਐਸੇ ਸਰੂਪ ਵਿਚ ਮੌਜੂਦ ਰਹੇ – ਜਿਸਨੂੰ ਕੇਵਲ 'ਨਾਦ' ਰੂਪ ਹੀ ਆਖਿਆ ਜਾ ਸਕਦਾ ਹੈ। ਇਸ ਨਾਦ ਮੰਡਲ ਵਿਚ ਨਾ ਜਾਤਿ ਭੇਦ ਹੈ, ਨਾ ਲਿੰਗ ਭੇਦ ਹੈ, ਨਾ ਵਰਨ ਭੇਦ ਹੈ, ਨਾ ਮਜ਼ਹਬੀ ਭੇਦ ਹੈ ਤੇ ਨਾ ਹੀ ਰੰਗ ਭੇਦ – ਸਭ ਇਕੋ-ਇਕ 'ਮਹਾਂਨਾਦ' ਸਰੂਪ ਹੈ।''

ਉਪਰੋਕਤ ਪਰੰਪਰਾ ਨੂੰ ਰੂਪ ਮਾਨ ਕਰਦਾ ਹੋਇਆ ਸਤਿਗੁਰੂ ਉਦੇ ਸਿੰਘ ਜੀ ਵਲੋਂ ਇਕ ਬਹੁਤ ਹੀ ਰਸਭਿੰਨਾ ਸੰਗੀਤ ਸੰਮੇਲਣ 20 ਫਰਵਰੀ 2023 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਕਰਵਾਇਆ ਗਿਆ। ਇਹ 'ਮਹਾਂਨਾਦ' ਸਰੂਪ ਸੰਗੀਤ ਸੰਮੇਲਣ ਸਤਿਗੁਰੂ ਰਾਮ ਸਿੰਘ ਜੀ ਦੇ 207ਵੇਂ ਪ੍ਰਕਾਸ਼ ਉਤਸਵ-ਬਸੰਤ ਦੇ ਸ਼ੁਭ ਅਵਸਰ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਮਰਪਤ ਕੀਤਾ ਗਿਆ।

ਇਸ ਸੰਗੀਤ ਸੰਮੇਲਣ ਵਿਚ ਸੰਸਾਰ ਪ੍ਰਸਿੱਧ ਸੰਗੀਤ ਕਲਾਕਾਰਾਂ ਆਪਣੀਆਂ ਵਿਭਿਨ ਸੰਗੀਤਕ ਵੰਨਗੀਆਂ ਨਾਲ ਹਜਾਰਾਂ ਦੀ ਗਿਣਤੀ ਵਿਚ ਪੁੱਜੇ ਸੰਗੀਤ ਪ੍ਰੇਮੀ ਸਰੋਤਿਆਂ ਨੂੰ ਮੰਤਰ-ਮੁਗਧ ਕੀਤੀ ਰਖਿਆ। ਸੰਸਾਰ ਪ੍ਰਸਿੱਧ ਤਬਲਾ ਵਾਦਕ ਪਦਮਸ੍ਰੀ ਉਸਤਾਦ ਜ਼ਾਕਿਰ ਹੁਸੈਨ ਜੀ ਨਾਲ ਸਿਤਾਰ ਤੇ ਪੰਡਤ ਪੂਰਬਾਇਨ ਚੈਟਰਜੀ, ਡਰੰਮ ਤੇ ਉਸਤਾਦ ਤੌਫੀਕ ਕੁਰੈਸ਼ੀ, ਘੜੇ ਤੇ ਵਿਦਵਾਨ ਗਿਰੀਧਰ ਉਡੱਪਾ, ਸੰਗੀਤ ਹਲਦੀਪੁਰ ਤੇ ਵਿਜੈ ਪ੍ਰਕਾਸ਼ ਨੇ ਸਾਥ ਦਿੱਤਾ। ਪਦਮਸ੍ਰੀ ਉਸਤਾਦ ਜ਼ਾਕਿਰ ਹੁਸੈਨ ਜੀ ਨੇ ਜਿਥੇ ਤਬਲਾ ਵਾਦਨ ਵਿਚ ਆਪਣਾ ਹੁਨਰ ਦਿਖਾਇਆ ਉਥੇ ਆਪ ਨੇ ਨਾਮਧਾਰੀ ਸਮਾਜ ਦੀ ਸੰਗੀਤ ਨੂੰ ਦਿੱਤੀ ਵੱਡੀ ਦੇਣ ਦੀ ਗੱਲ ਕਰਦਿਆਂ ਕਿਹਾ ਕਿ ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤਕਾਰਾਂ ਨੂੰ ਪਿਆਰ ਕਰਦੇ ਸਨ ਉਸੇ ਤਰ੍ਹਾਂ ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਰਜਵਾਂ ਪਿਆਰ ਦੇਂਦੇ ਹਨ। ਏਸ ਪਿਆਰ ਦੇ ਬੱਝੇ ਅਸੀਂ ਜਦੋਂ ਸ੍ਰੀ ਭੈਣੀ ਸਾਹਿਬ ਆਉਂਦੇ ਹਾਂ ਤਾਂ ਬੜਾ ਹੀ ਸਕੂਨ ਅਨੁਭਵ ਕਰਦੇ ਹਾਂ। ਅੱਜ ਸ਼ਾਸ਼ਤਰੀ ਸੰਗੀਤ, ਜਿਸ ਮੁਕਾਮ 'ਤੇ ਪਹੁੰਚ ਚੁਕਾ ਹੈ, ਉਸ ਵਿਚ ਨਾਮਧਾਰੀ ਸਮਾਜ ਦਾ ਬਹੁਤ ਵੱਡਾ ਹੱਥ ਹੈ। ਉਸਤਾਦ ਜੀ ਨੇ ਕਿਹਾ ਕਿ ਸੰਗੀਤ ਹਮੇਸ਼ਾ ਹੀ ਚੰਗਾ ਸੁਨਣਾ ਚਾਹੀਦਾ ਹੈ, ਉਸ ਨਾਲ ਹੀ ਮਨ ਨੂੰ ਸਾਂਤੀ ਮਿਲਦੀ ਹੈ ਅਤੇ ਸ਼ਾਂਤ ਮਨ ਵਿਚੋਂ ਵਿਚਾਰ ਵੀ ਚੰਗੇ ਉਤਪਨ ਹੁੰਦੇ ਹਨ। ਆਪ ਨੇ ਸੰਗੀਤ ਦੇ ਪੱਧਰ ਪ੍ਰਤੀ ਚਾਨਣਾ ਪਾਇਆ ਕਿ ਹੁਣ ਦੌਰ ਬਦਲ ਗਿਆ ਹੈ ਕਿਉਂਕਿ ਲੋਕ ਖੁਦ-ਬ-ਖੁਦ ਹੀ ਸੰਗੀਤ ਨੂੰ ਪ੍ਰੋਤਸਾਹਿਤ ਕਰਦੇ ਹਨ। ਜਦਕਿ 50 ਸਾਲ ਪਹਿਲਾਂ ਲੋਕਾਂ ਦਾ ਸੰਗੀਤ ਪ੍ਰਤੀ ਏਨਾ ਜਿਆਦਾ ਅਕਾਰਸ਼ਣ ਨਹੀਂ ਸੀ। ਸੰਗੀਤ ਸੰਮੇਲਣ ਦੀ ਅਰੰਭਤਾ ਕਰਨ ਵਾਸਤੇ ਦੀਪ-ਪ੍ਰਜ਼ਵਲਤ ਕਰਨ ਦੀ ਰਸਮ ਸਤਿਗੁਰੂ ਉਦੇ ਸਿੰਘ ਜੀ ਨੇ ਕੁਝ ਇਕ ਉਘੇ ਉਸਤਾਦ ਕਲਾਕਾਰਾਂ ਨੂੰ ਨਾਲ ਲੈਕੇ ਨਿਭਾਈ। ਸਤਿਗੁਰੂ ਜੀ ਨੇ ਫੁਰਮਾਇਆ : ''ਸਤਿਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਦਾ ਉਚਾਰਣ ਰਾਗਾਂ ਵਿਚ ਕੀਤਾ ਸੀ। ਸਤਿਗੁਰੂ ਨਾਨਕ ਦੇਵ ਜੀ ਬਾਲੇ ਤੇ ਮਰਦਾਨੇ ਨੂੰ ਨਾਲ ਲੈਕੇ ਜਿਥੇ ਵੀ ਗਏ ਉਥੇ ਹੀ ਗੁਰਬਾਣੀ ਸੰਗੀਤ ਰਾਹੀਂ ਉਚਾਰੀ। ਉਸੇ ਪਰੰਪਰਾ ਨੂੰ ਸਤਿਗੁਰੂ ਪ੍ਰਤਾਪ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਗੇ ਤੋਰਦਿਆਂ ਕਾਮਨਾ ਕੀਤੀ ਕਿ ਹਰ ਇਕ ਨਾਮਧਾਰੀ ਸਿੱਖ ਦੇ ਬੱਚੇ-ਬੱਚੇ ਚੋਂ ਸੰਗੀਤ ਦੀ ਖੁਸ਼ਬੋ ਆਵੇ। ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਸ਼ ਸਦਕਾ ਹੀ ਦੁਨੀਆਂ ਦੇ ਕੋਨੇ-ਕੋਨੇ 'ਚ ਹਜ਼ਾਰਾਂ ਨਾਮਧਾਰੀ ਬੱਚੇ ਅਤੇ ਨੌਜਵਾਨ ਸੰਗੀਤ ਦੀ ਖੁਸ਼ਬੋ ਵੰਡ ਰਹੇ ਹਨ। ਕੋਸ਼ਿਸ਼ ਹੈ ਕਿ ਇਹ ਪਰੰਪਰਾ ਚਲਦੀ ਰਹੇ – ਸੰਗੀਤ ਦਾ ਦਾਨ ਦਿਤਾ ਜਾਵੇ ਤਾਕਿ ਵਧ ਤੋਂ ਵੱਧ ਬੱਚੇ ਸੰਗੀਤ ਸਿੱਖ ਸਕਣ। ਪੰਜਾਬੀਆਂ ਵਿਚ ਸੰਗੀਤ ਵਧਦਾ ਰਹੇ।

– ਡਾ. ਜੋਗਿੰਦਰ ਸਿੰਘ

# ਬਰਤਾਨਵੀ ਹਕੂਮਤ ਦੇ ਬਾਗੀ ਨਾਮਧਾਰੀ ਸਿੱਖ

ਸੰਨ 1849 ਵਿਚ ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ 'ਤੇ ਕਬਜ਼ਾ ਕਰ ਲਿਆ, ਪਰ ਖਾਲਸਾ ਰਾਜ ਦੇ ਸਿਰੜੀ ਯੋਧਿਆ ਨੇ ਭਾਈ ਮਹਾਰਾਜ ਸਿੰਘ ਦੀ ਅਗਵਾਈ ਅਧੀਨ ਅੰਗਰੇਜ਼ ਵਿਰੋਧੀ ਸੰਘਰਸ਼ ਨੂੰ ਚਲਦਾ ਰੱਖਿਆ। ਜਦੋਂ ਉਹ ਹਾਰ ਹੰਭ ਗਏ ਤਾਂ ਨਾਮਧਾਰੀ ਗੁਰੂ ਰਾਮ ਸਿੰਘ ਨੇ ਇਸ ਸੰਘਰਸ਼ ਨੂੰ ਨਵੇਂ ਸਿਰਿਉਂ ਲਾਮਬੰਦ ਕੀਤਾ। ਉਨ੍ਹਾਂ ਨੇ 14 ਅਪ੍ਰੈਲ 1857 ਨੂੰ ਸੰਤ ਖਾਲਸੇ ਦਾ ਗਠਨ ਕੀਤਾ ਅਤੇ ਖਾਲਸਾ ਮਰਿਆਦਾ ਨੂੰ ਲਾਗੂ ਕੀਤਾ। ਬਾਬਾ ਰਾਮ ਸਿੰਘ ਦੇ ਪ੍ਰੇਰਨਾ ਸ੍ਰੋਤ ਗੁਰੂ ਗ੍ਰੰਥ ਸਾਹਿਬ ਅਤੇ ਪ੍ਰੇਮ ਸੁਮਾਰਗ ਸਨ। ਬਾਬਾ ਰਾਮ ਸਿੰਘ ਦੀ ਦ੍ਰਿਸ਼ਟੀ ਵਿਚ ਖਾਲਸਾ ਰਾਜ ਨੂੰ ਢਹਿ ਢੇਰੀ ਕਰਨ ਵਿਚ ਮਲੇਛ ਖਾਲਸੇ ਨੇ ਭੂਮਿਕਾ ਨਿਭਾਈ।

1860 ਵਿਆਂ ਤੱਕ ਬਾਬਾ ਰਾਮ ਸਿੰਘ ਪ੍ਰਭਾਵਸ਼ਾਲੀ ਆਗੂ ਬਣ ਗਏ ਸਨ। ਉਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ 60,000 ਸੀ। ਸ਼ਰਧਾਲੂਆਂ ਦੀ ਬਹੁਗਿਣਤੀ ਛੋਟੇ ਤੇ ਦਰਮਿਆਨੇ ਜੱਟ ਸਿੱਖ ਕਾਸ਼ਤਕਾਰਾਂ ਦੀ ਸੀ। ਦੂਜੇ ਨੰਬਰ 'ਤੇ ਪੱਛੜੀਆਂ ਜਾਤਾਂ ਨਾਲ ਸਬੰਧਿਤ ਲੋਕ ਅਤੇ ਦਲਿਤ ਸਿੱਖ ਸਨ।

ਬਾਬਾ ਜੀ ਨੇ ਲਾਮਬੰਦੀ ਲਈ ਪਿੰਡਾਂ, ਕਸਬਿਆਂ ਅਤੇ ਨਗਰਾਂ ਵਿਚ ਆਪਣੇ ਵਿਸ਼ਵਾਸਪਾਤਰ ਸ਼ਰਧਾਲੂਆਂ ਵਿਚੋਂ ਸੂਬੇਦਾਰ, ਨਾਇਬ ਸੂਬੇਦਾਰ ਅਤੇ ਜਥੇਦਾਰ ਨਿਯੁਕਤ ਕੀਤੇ। ਇਨ੍ਹਾਂ ਸੂਬਿਆਂ ਦਾ ਸਮਾਜਿਕ ਪਿਛੋਕੜ ਦਿਲਚਸਪ ਸੀ। ਪੰਜ ਸੂਬੇ ਤਾਂ ਅੰਗਰੇਜ਼ ਫ਼ੌਜ ਵਿਚੋਂ ਜਾਂ ਤਾਂ ਅਸਤੀਫ਼ਾ ਦੇ ਕੇ ਆਏ ਜਾਂ ਬਰਖਾਸਤ ਕੀਤੇ ਗਏ। ਇਨ੍ਹਾਂ ਸੂਬਿਆਂ ਦੀ ਗਿਣਤੀ ਦੋ ਦਰਜਨ ਦੇ ਕਰੀਬ ਸੀ। ਸਰਕਾਰ ਇਨ੍ਹਾਂ ਨੂੰ ਅੰਤਾਂ ਦੇ ਕੱਟੜਪੰਥੀ ਅਤੇ ਉਪਦ੍ਰਵੀ ਸਮਝਦੀ ਸੀ, ਖਾਸ ਕਰਕੇ ਉਦੋਂ ਜਦੋਂ ਇਨ੍ਹਾਂ ਨੇ ਮੜ੍ਹੀਆਂ-ਮਸਾਣਾਂ ਨੂੰ ਢਾਹੁਣਾ ਸੁਰੂ ਕੀਤਾ।

ਰਿਆਸਤੀ ਫ਼ੌਜਾਂ ਵਿਚ ਭਰਤੀ ਹੋਏ ਕੂਕੇ ਸਿੱਖ ਵੀ ਅੰਗਰੇਜ਼ੀ ਸਰਕਾਰ ਦੇ ਸਾਬਕਾ ਸਿਵਲ ਦੇ ਕਰਮਚਾਰੀ ਅਤੇ ਫ਼ੌਜੀ ਸਨ। ਇਨ੍ਹਾਂ ਦੀ ਗਿਣਤੀ 33 ਦੇ ਕਰੀਬ ਸੀ। ਕੂਕੇ ਸਿੱਖਾਂ ਦਾ ਇਹ ਪਿਛੋਕੜ ਨਾਮਧਾਰੀ ਗੁਰੂ ਦੀ ਰਾਜਨੀਤਕ ਮਨਸ਼ਾ ਨੂੰ ਸਪੱਸ਼ਟ ਕਰਦਾ ਹੈ। ਸਰਕਾਰ ਦੇ ਨਜ਼ਰੀਏ ਤੋਂ ਨਾਮਧਾਰੀ ਗੁਰੂ ਜੁਝਾਰੂ ਪਿਛੋਕੜ ਦੇ ਸਿੱਖਾਂ ਨੂੰ ਪਨਾਹ ਦੇ ਰਿਹਾ ਸੀ।

ਨਾਮਧਾਰੀ ਗੁਰੂ ਨੇ ਸਿੱਖਾਂ ਵਿਚ ਸਮਾਜਿਕ ਅਤੇ ਧਾਰਮਿਕ ਚੇਤਨਾ ਪੈਦਾ ਕਰਨ ਅਤੇ ਸਿੱਖਾਂ ਨੂੰ ਗੁਰੂ ਦੇ ਲੜ ਲਾਉਣ ਲਈ ਗੁਰੂ ਗ੍ਰੰਥ ਸਾਹਿਬ ਦੇ ਅਨੇਕਾਂ ਸੰਕਲਨ ਤਿਆਰ ਕਰਵਾਏ ਅਤੇ ਉਨ੍ਹਾਂ ਦਾ ਧਰਮਸ਼ਾਲਾਵਾਂ ਵਿਚ ਪ੍ਰਕਾਸ਼ ਕਰਵਾਇਆ। ਰਾਗੀ ਢਾਡੀਆਂ ਦੇ ਜਥੇ ਤਿਆਰ ਕੀਤੇ ਅਤੇ ਦੀਵਾਨ ਲਗਾਏ। ਨਾਮਧਾਰੀ ਗੁਰੂ ਨੇ ਸਿੱਖਾਂ ਦੇ ਇਤਿਹਾਸਕ ਗੁਰਦੁਆਰਿਆਂ (ਅੰਮ੍ਰਿਤਸਰ, ਆਨੰਦਪੁਰ ਤੇ ਮੁਕਤਸਰ) ਦੇ ਦੌਰੇ ਕੀਤੇ। ਉਨ੍ਹਾਂ ਦੇ ਇਨ੍ਹਾਂ ਯਤਨਾਂ ਨਾਲ ਸਿੱਖਾਂ ਵਿਚ ਸਭਿਆਚਾਰਕ ਸ਼ਿਸ਼ਟਾਚਾਰ ਪੈਦਾ ਹੋਇਆ। ਗੁਰੂ ਦੇ ਮਸਲੇ ਉੱਤੇ ਉਨ੍ਹਾਂ ਦਾ ਟਕਰਾਅ ਗੁਰਦੁਆਰਿਆਂ ਦੇ ਮਹੰਤਾਂ/ਪੁਜਾਰੀਆਂ ਨਾਲ ਵੀ ਹੋਇਆ।

ਜੱਟ ਸਿੱਖ ਕਾਸ਼ਤਕਾਰ, ਦਸਤਕਾਰ ਅਤੇ ਹੋਰ ਕੰਮੀ-ਕਮੀਣ ਨਾਮਧਾਰੀ ਗੁਰੂ ਦੇ ਉਪਦੇਸ਼ ਵੱਲ ਇਸ ਕਰਕੇ ਖਿੱਚੇ ਗਏ ਕਿ ਉਸ ਵੇਲੇ ਧਾਰਮਿਕ ਸਥਾਨਾਂ 'ਤੇ ਕਾਬਜ਼ ਮਹੰਤ ਅਤੇ ਪੁਜਾਰੀ ਉਨ੍ਹਾਂ ਦਾ ਸਮਾਜਿਕ ਅਤੇ ਆਰਥਿਕ ਸ਼ੋਸ਼ਣ ਕਰ ਰਹੇ ਸਨ। ਇਸ ਸ਼੍ਰੇਣੀ ਨੇ ਗੁਰਦੁਆਰਿਆਂ ਦੇ ਚੜ੍ਹਾਵੇ ਅਤੇ ਜ਼ਮੀਨ ਜਾਇਦਾਦਾਂ ਤੋਂ ਹੁੰਦੀ ਆਮਦਨ ਨੂੰ ਆਪਣੇ ਨਿੱਜੀ ਸਵਾਰਥਾਂ ਲਈ ਵਰਤਣਾ ਸ਼ੁਰੂ ਕਰ ਦਿੱਤਾ ਸੀ। ਬਾਬਾ ਰਾਮ ਸਿੰਘ ਨੇ ਇਨ੍ਹਾਂ ਵਿਰੁੱਧ ਜਨ ਅੰਦੋਲਨ ਚਲਾਇਆ। ਉਨ੍ਹਾਂ ਨੇ ਸਿੱਖਾਂ ਨੂੰ ਅੰਧ-ਵਿਸ਼ਵਾਸ ਦੇ ਪ੍ਰਤੀਕਾਂ ਦੀ ਪੂਜਾ ਤੋਂ ਵਰਜਿਆ, ਕੇਵਲ ਨਾਮ ਸਿਮਰਨ 'ਤੇ ਜ਼ੋਰ ਦਿੱਤਾ। ਉਨ੍ਹਾਂ ਨੇ ਸ਼ਰਧਾਲੂਆਂ ਨੂੰ ਸਮਾਜਿਕ ਕੁਰੀਤੀਆਂ-ਬਾਲ ਵਿਆਹ, ਕੁੜੀਮਾਰ ਅਤੇ ਵੱਟਾ-ਸੱਟਾ ਪ੍ਰਥਾਵਾਂ ਦੀ ਪਾਲਣਾ ਕਰਨ ਤੋਂ ਰੋਕਿਆ। ਇਨ੍ਹਾਂ ਦੀ ਬਜਾਇ ਲੜਕੀਆਂ ਨੂੰ ਗੁਰਮੁਖੀ ਸਿਖਾਉਣ 'ਤੇ ਜ਼ੋਰ ਦਿੱਤਾ। ਲੜਕੇ ਤੇ ਲੜਕੀ ਦੇ ਵਿਆਹ ਦੀ ਉਮਰ ਕ੍ਰਮਵਾਰ 21 ਅਤੇ 18 ਸਾਲ ਨਿਸ਼ਚਿਤ ਕੀਤੀ। ਬਿਨਾਂ ਦਾਜ ਦਹੇਜ ਦੇ ਸਮੂਹਿਕ ਵਿਆਹ ਦੀਆਂ ਰੀਤਾਂ ਸ਼ੁਰੂ ਕੀਤੀਆਂ।

ਨਾਮਧਾਰੀ ਗੁਰੂ ਨੇ ਰਵਾਇਤੀ ਪੰਚਾਇਤੀ ਸੰਸਥਾਵਾਂ ਨੂੰ ਪੁਨਰ ਸੁਰਜੀਤ ਕੀਤਾ। ਆਪਣੇ ਸ਼ਰਧਾਲੂਆਂ ਨੂੰ ਆਪਣੇ ਦੀਵਾਨੀ ਅਤੇ ਫ਼ੌਜਦਾਰੀ ਮਸਲੇ ਇਨਾਂ ਸੰਸਥਾਵਾਂ ਵਿਚ ਨਜਿੱਠਣ ਲਈ ਹਦਾਇਤਾਂ ਦਿੱਤੀਆਂ। ਉਦੋਂ ਕਿਰਸਾਨੀ ਜਮਾਤ ਦਾ ਸਭ ਤੋਂ ਵੱਡਾ ਸੰਕਟ ਭੂਮੀ ਲਗਾਨ ਨੂੰ ਨਕਦ ਰੂਪ ਵਿਚ ਜਮ੍ਹਾ ਕਰਵਾਉਣਾ ਸੀ ਜਿਸ ਲਈ ਉਨ੍ਹਾਂ ਨੂੰ ਸਾਹੂਕਾਰਾਂ ਕੋਲੋਂ ਕਰਜ਼ਾ ਲੈਣ ਲਈ ਜ਼ਮੀਨ ਗਹਿਣੇ ਰੱਖਣੀ ਪੈਂਦੀ ਸੀ। ਕਰਜ਼ਾ ਨਾ ਮੋੜਨ ਦੀ ਸੂਰਤ ਵਿੱਚ ਗਹਿਣੇ ਰੱਖੀ ਗਈ ਜ਼ਮੀਨ ਤੇ ਸ਼ਾਹੂਕਾਰਾਂ ਦੀ ਮਾਲਕੀ ਬਣ ਜਾਂਦੀ ਸੀ। ਕਿਰਸਾਨਾਂ ਕੋਲੋਂ ਜ਼ਮੀਨ ਦਾ ਖੁੱਸਣਾ (land allenation) 19ਵੀਂ ਸਦੀ ਦਾ ਗੰਭੀਰ ਸੰਕਟ ਸੀ। ਇਸ ਪ੍ਰਸੰਗ ਵਿਚ ਨਾਮਧਾਰੀ ਗੁਰੂ ਨੇ ਅਜਿਹੇ ਸਮਾਜ ਨੂੰ ਸਿਰਜਣ ਦਾ ਯਕੀਨ ਦਿਵਾਇਆ ਜਿਹੜਾ ਨਾ-ਬਰਾਬਰੀ ਅਤੇ ਸ਼ੋਸ਼ਣ ਤੋਂ ਮੁਕਤ ਹੋਵੇ। ਉਨ੍ਹਾਂ ਨੇ ਸ਼ਰਧਾਲੂਆਂ ਨੂੰ ਕਰਜ਼ਾ ਲੈਣ ਤੋਂ ਵਰਜਿਆ।

ਇਨ੍ਹਾਂ ਯਤਨਾਂ ਦੇ ਫਲਸਰੂਪ ਸੰਤ ਖਾਲਸਾ ਅੰਗਰੇਜ਼ਾਂ ਉਪਰ ਆਪਣੀ ਫ਼ਤਹਿ ਦੇ ਸੁਪਨੇ ਲੈਣ ਲੱਗ ਪਿਆ। ਪਿੰਡ ਬਰਾਜਵਾਲਾ (ਜ਼ਿਲ੍ਹਾ ਸਿਰਸਾ) ਵਿਖੇ ਕੁਝ ਕੂਕਿਆਂ ਦੀ ਪੁਲੀਸ ਨਾਲ ਫਰਵਰੀ 1869 ਵਿਚ ਝੜਪ ਹੋਈ। ਸਰਕਾਰ ਨੂੰ ਜਾਣਕਾਰੀ ਮਿਲੀ ਕਿ ਕੂਕੇ ਵਿਦਰੋਹੀ ਬੋਲੀ ਬੋਲਦੇ ਹਨ। 44 ਕੂਕੇ ਸਿੱਖ ਆਪਣੀਆਂ ਜ਼ਮੀਨਾਂ ਜਾਇਦਾਦਾਂ ਵੇਚ-ਵੱਟ ਕੇ ਭੈਣੀ ਸਾਹਿਬ ਆ ਟਿਕੇ। ਫਿਰ ਉਹ ਅਤੇ ਹੋਰ ਸੰਗੀ ਸਾਥੀ ਖ਼ਾਲਸਾ ਰਾਜ ਦੀ ਬਹਾਲੀ 'ਤੇ ਵਿਚਾਰ ਕਰਨ ਲੱਗੇ। ਨਾਮਧਾਰੀ ਗੁਰੂ ਨੇ ਗੁਆਂਢੀ ਰਿਆਸਤਾਂ ਨਾਲ ਰਾਜਨੀਤਕ ਸੰਪਰਕ ਬਣਾਏ। ਕੂਕਾ ਰੈਜੀਮੈਂਟਾਂ ਸਥਾਪਿਤ ਕੀਤੀਆਂ। ਫ਼ੌਜੀ ਸਿਖਲਾਈ ਦੇ ਪ੍ਰਬੰਧ ਕੀਤੇ। ਆਪਣੀ ਡਾਕ ਪ੍ਰਣਾਲੀ ਚਲਾਈ।

1871-72 ਵਿਚ ਸਰਕਾਰ ਦੀਆਂ ਖ਼ੁਫ਼ੀਆ ਏਜੰਸੀਆਂ ਨੇ ਪੁਖਤਾ ਜਾਣਕਾਰੀ ਦਿੱਤੀ ਕਿ ਪੰਜਾਬ ਵਿਚ ਬਗ਼ਾਵਤ ਫੈਲ ਸਕਦੀ ਹੈ। ਸਰਕਾਰੀ ਤੰਤਰ ਨੂੰ 1857 ਦੇ ਗ਼ਦਰ ਦਾ ਪਰਛਾਵਾਂ ਦਿਖਾਈ ਦੇਣ ਲੱਗਾ। ਸਰਕਾਰ ਨਾਮਧਾਰੀ ਗੁਰੂ ਨੂੰ ਜਲਾਵਤਨ ਕਰਨ ਦੇ ਮੌਕੇ ਦੀ ਉਡੀਕ ਵਿਚ ਸੀ।

ਨਾਮਧਾਰੀ ਸਿੱਖਾਂ ਦੀ ਗਊ-ਹੱਤਿਆ ਦੇ ਮਸਲੇ 'ਤੇ ਸਰਕਾਰ ਨਾਲ ਟੱਕਰ ਹੋ ਗਈ। ਇਹ ਟੱਕਰ ਪਹਿਲੋਂ ਅੰਮ੍ਰਿਤਸਰ ਤੇ ਫਿਰ ਰਾਏਕੋਟ (ਜ਼ਿਲ੍ਹਾ ਲੁਧਿਆਣਾ) ਵਿਖੇ ਹੋਈ। ਬੁੱਚੜਾਂ ਦੇ ਕਤਲ ਲਈ ਸਰਕਾਰ ਨੇ ਦਸ ਨਾਮਧਾਰੀਆਂ ਨੂੰ ਸੂਲੀ 'ਤੇ ਚਾੜ੍ਹ ਦਿੱਤਾ। ਸੱਤ ਨਾਮਧਾਰੀਆਂ ਨੂੰ ਕਾਲੇਪਾਣੀ ਭੇਜ ਦਿੱਤਾ। ਨਾਮਧਾਰੀਆਂ ਨੇ ਮੁਸਲਿਮ ਰਿਆਸਤ ਮਾਲੇਰਕੋਟਲੇ 'ਤੇ 1872 ਵਿਚ ਹਮਲਾ ਹਥਿਆਰ ਅਤੇ ਘੋੜੇ ਖੋਹਣ ਦੇ ਇਰਾਦੇ ਨਾਲ ਕੀਤਾ। ਦੋਵੇਂ ਧਿਰਾਂ ਦਾ ਜਾਨੀ ਨੁਕਸਾਨ ਹੋਇਆ। ਲੁਧਿਆਣਾ ਜ਼ਿਲ੍ਹੇ ਦੇ ਕਾਰਜਕਾਰੀ ਡਿਪਟੀ ਕਮਿਸ਼ਨਰ ਨੇ ਬਦਲੇ ਵਿਚ 65 ਕੂਕਿਆਂ ਨੂੰ ਤੋਪਾਂ ਨਾਲ ਉਡਾ ਦਿੱਤਾ। ਇਕ ਬਾਲਕ ਨੂੰ ਵੀ ਕਤਲ ਕਰ ਦਿੱਤਾ।ਇਹ ਹੌਲਨਾਕ ਅਤੇ

# ਸੁਰਜੀਤ ਸਿੰਘ ਆਰਟਿਸਟ ਨਮਿਤ ਭੋਗ ਅਤੇ ਸ਼ਰਧਾਂਜਲੀ ਸਮਾਗਮ



ਦਿੱਲੀ ਦੇ ਸਾਹਿਤਕ ਖੇਤਰ ਵਿਚ ਰਾਮਗੜ੍ਹੀਆ ਪਾਰਲੀਮੈਂਟ ਦੇ ਸੰਸਥਾਪਕ ਸਵ. ਸ੍ਰ. ਸਵਰਨ ਸਿੰਘ ਸ਼ਾਨ ਦੇ ਛੋਟੇ ਭਾਈ ਸ੍ਰ. ਸੁਰਜੀਤ ਸਿੰਘ ਆਰਟਿਸਟ 17 ਫਰਵਰੀ 2023 ਨੂੰ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ। ਆਪ ਜੀ ਦੀ ਆਤਮਿਕ ਕਲਿਆਣਤਾ ਹਿਤ ਰਖੇ ਗਏ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਦਿੱਲੀ ਦੇ ਮਾਨਸਰੋਵਰ ਗਾਰਡਨ ਗੁਰਦੁਆਰਾ ਸਾਹਿਬ ਵਿਚ ਕਥਾ ਕੀਰਤਨ, ਅੰਤਮ ਅਰਦਾਸ ਅਤੇ ਸ਼ਰਧਾਂਜਲੀ ਸਮਾਗਮ ਹੋਇਆ। ਏਸ ਮੌਕੇ ਹਾਜ਼ਰ ਸੰਗਤ ਵਿਚ ਦਿੱਲੀ ਦੀਆਂ ਧਾਰਮਕ, ਸਮਾਜਕ ਅਤੇ ਸਾਹਿਤਕ ਸਭਾ ਸੁਸਾਈਟੀਆਂ ਦੀਆਂ ਅਹਿਮ ਸਖਸੀਅਤਾਂ ਨੇ ਗੁਰਦੁਆਰਾ ਸਾਹਿਬ ਵਿਖੇ ਹਾਜ਼ਰੀ ਭਰੀ। ਕੁਝ ਇਕ ਅਹਿਮ ਸਖਸੀਅਤਾਂ ਨੇ ਆਪਣੇ ਸ਼ਰਧਾਂਜਲੀ ਸ਼ਬਦਾਂ ਵਿਚ ਸ੍ਰ. ਸੁਰਜੀਤ ਸਿੰਘ ਦੀ ਪੱਤਰਕਾ 'ਸੱਚੇ ਪਾਤਸ਼ਾਹ' ਅਤੇ ਉਨ੍ਹਾ ਵੱਲੋਂ ਸਮਾਜ ਦੀ ਚੜ੍ਹਦੀ ਕਲਾ ਵਾਸਤੇ ਕੀਤੇ ਕਾਰਜਾਂ 'ਤੇ ਚਾਨਣਾ ਪਾਉਂਦਿਆਂ ਉਨ੍ਹਾਂ ਵਲੋਂ ਅਰੰਭੇ ਕਾਰਜਾਂ ਨੂੰ ਪੂਰਾ ਕਰਨ ਦਾ ਸਾਧ-ਸੰਗਤ ਨੂੰ ਭਰੋਸਾ ਦਿਤਾ।

ਮੁਖ ਵਕਤਾਵਾਂ ਵਿਚ ਪਹਿਲੇ ਸਨ ਆਲ ਇੰਡੀਆ ਰਾਮਗੜ੍ਹੀਆ ਫੈਡਰੇਸ਼ਨ ਦੇ ਸ੍ਰ. ਕੁਲਵੰਤ ਸਿੰਘ ਖਾਲਸਾ। ਆਪ ਨੇ ਸੁਰਜੀਤ ਸਿੰਘ ਵਲੋਂ ਹਰ ਸਾਲ ਕੀਤੇ ਜਾਂਦੇ ਕਵਿਤਾ ਮੁਕਬਾਲਿਆਂ ਦਾ ਜਿਕਰ ਕੀਤਾ। ਨਾਲ ਹੀ ਆਪ ਨੇ ਉਨ੍ਹਾਂ ਵਲੋਂ ਮਾਂ-ਬੋਲੀ ਪੰਜਾਬੀ ਪ੍ਰਤੀ ਉਨ੍ਹਾਂ ਦੀ ਸੇਵਾ ਨੂੰ ਵੱਡਾ ਕਾਰਜ ਦੱਸਿਆ। ਦੂਜੇ ਵਕਤਾ ਸ੍ਰ. ਮਹਿੰਦਰ ਸਿੰਘ ਭੁਲੱਰ ਸਾਬਕਾ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਸਨ। ਆਪ ਸ੍ਰ. ਸੁਰਜੀਤ ਆਰਟਿਸਟ ਦੀ ਪੱਤਰਕਾ 'ਸੱਚੇ ਪਾਤਸ਼ਾਹ' ਵਾਸਤੇ ਪ੍ਰਾਰੰਭਕ ਦੌਰ ਵਿਚ ਬਹੁਤ ਸਹਾਈ ਰਹੇ ਹਨ।

ਆਪ ਨੇ ਦੱਸਿਆ ਕਿ ਸ੍ਰ. ਸੁਰਜੀਤ ਸਿੰਘ ਨੇ ਆਪਣੀ ਜਿੰਦਗੀ ਦਾ ਟਾਈਮ ਪੰਜਾਬੀ ਮਾਂ-ਬੋਲੀ ਵਾਸਤੇ ਲਾਇਆ। ਤੀਸਰੇ ਵਕਤਾ ਸਨ ਬੀਬੀ ਰਣਜੀਤ ਕੌਰ ਚੇਅਰਮੈਨ ਰਾਮਗੜ੍ਹੀਆ ਬੈਂਕ। ਆਪ ਨੇ ਕਿਹਾ ਕਿ ਸੁਰਜੀਤ ਸਿੰਘ ਦੀ ਸੋਚ ਅਤੇ ਵਿਜ਼ਨ ਸਿਰਫ਼ ਆਪਣੇ ਵਾਸਤੇ ਨਹੀਂ ਸੀ ਬਲਕਿ ਸਾਰੇ ਸਮਾਜ ਵਾਸਤੇ ਸੀ। ਉਘੇ ਚਿੰਤਕ ਤੇ ਦਿੱਲੀ ਯੂਨੀਵਰਸਿਟੀ ਦੇ ਮੁਖੀ ਰਹੇ ਡਾ. ਮਨਜੀਤ ਸਿੰਘ ਨੇ ਜਿਥੇ ਜਿੰਦਗੀ ਦੇ ਦੱਸ ਪੜਾਵਾਂ ਦੀ ਫਿਲਾਸਫੀ ਸੰਗਤ ਸਾਹਮਣੇ ਰਖੀ ਉਥੇ ਸ੍ਰ. ਸੁਰਜੀਤ ਸਿੰਘ ਵਲੋਂ ਸਭਨਾ ਨਾਲ ਪ੍ਰੇਮ ਪਿਆਰ ਦੀ ਸਾਂਝ ਦਾ ਜਿਕਰ ਕੀਤਾ। ਆਪ ਨੇ ਰਾਮਗੜ੍ਹੀਆ ਬਰਾਦਰੀ ਨੂੰ ਸੁਰਜੀਤ ਸਿੰਘ ਵਲੋਂ ਸ਼ੁਰੂ ਕੀਤੇ ਗਏ ਮੁਖ ਕਾਰਜਾਂ ਨੂੰ ਸਿਰੇ ਚਾੜ੍ਹਨ ਵਾਸਤੇ ਅਪੀਲ ਕੀਤੀ। ਸੰਤ ਸਿਪਾਹੀ ਵਿਚਾਰ ਮੰਚ ਅਤੇ ਸ੍ਰੀ ਦਸਮੇਸ਼ ਪ੍ਰਬੰਧਕ ਕਮੇਟੀ ਵਲੋਂ ਭੇਜੇ ਗਏ ਸ਼ੋਕ ਸੰਦੇਸ਼ ਸੀ-ਬਲਾਕ ਮਾਨਸਰੋਵਰ ਗਾਰਡਨ ਦੀ ਪ੍ਰਬੰਧਕ ਕਮੇਟੀ ਦੇ ਸਕੱਤਰ ਸ੍ਰ. ਰਘੁਬੀਰ ਸਿੰਘ ਵਲੋਂ ਪੜ੍ਹ ਕੇ ਸੁਣਾਏ ਗਏ। ਆਪ ਨੇ ਪ੍ਰਧਾਨ ਸ੍ਰ. ਭੁਪਿੰਦਰ ਸਿੰਘ (ਆਈਆਰਐਸ ਰਿਟਾਇਰਡ) ਅਤੇ ਸਮੂਹ ਪ੍ਰਬੰਧਕ ਕੇਮਟੀ ਵਲੋਂ ਅਤੇ ਸੁਰਜੀਤ ਸਿੰਘ ਆਰਟਿਸਟ ਪਰਿਵਾਰ ਵਲੋਂ ਆਈ ਸਾਧ ਸੰਗਤ ਦਾ ਧੰਨਵਾਦ ਵੀ ਕੀਤਾ। ਸਾਧ ਸੰਗਤ ਵਿਚ ਨਾਮਧਾਰੀ ਸਮਾਜ ਦੀਆਂ ਉਘੀਆਂ ਸਖਸੀਅਤਾਂ ਵਿਚ ਸ੍ਰ. ਚਰਨਜੀਤ ਸਿੰਘ, ਡਾ. ਵਰਿੰਦਰ ਪਾਲ ਸਿੰਘ ਚਾਵਲਾ, ਪ੍ਰਧਾਨ ਹਜ਼ਾਰਾ ਸਿੰਘ ਅਤੇ ਸ੍ਰ. ਬਲਬੀਰ ਸਿੰਘ ਨਾਮਧਾਰੀ ਹਾਜ਼ਰ ਸਨ। ਸ੍ਰ. ਬਲਬੀਰ ਸਿੰਘ ਨਾਮਧਾਰੀ ਦਿੱਲੀ ਵਿਚ ਵੱਡੇ ਪੱਧਰ ਤੇ ਉਲੀਕੇ ਜਾ ਰਹੇ ਮਹਾਰਾਜਾ ਜਸਾ ਸਿੰਘ ਰਾਮਗੜ੍ਹੀਆ ਦੇ 300 ਸਾਲਾ ਸਮਾਗਮ ਵਾਸਤੇ ਕਾਰਜ ਕਰ ਰਹੇ ਰਾਮਗੜ੍ਹੀਆ ਬੋਰਡ ਦੇ ਮੈਂਬਰ ਹਨ। ਰਾਮਗੜ੍ਹੀਆ ਬੋਰਡ ਦੇ ਪ੍ਰਧਾਨ ਸ੍ਰ. ਜਤਿੰਦਰ ਪਾਲ ਸਿੰਘ, ਸਕੱਤਰ ਸ੍ਰ. ਅਵਤਾਰ ਸਿੰਘ ਭੁਰਜੀ ਤੇ ਹੋਰ ਐਗਜੀਕਿਉਟਿਵ ਮੈਂਬਰ ਸ੍ਰ. ਤਜਿੰਦਰ ਪਾਲ ਸਿੰਘ, ਸ੍ਰ. ਮਨਮੀਤ ਸਿੰਘ, ਸ੍ਰ. ਗੁਰਜਿੰਦਰ ਸਿੰਘ, ਅਮਰਜੀਤ ਸਿੰਘ ਮੱਲੀ ਦੀ ਹਾਜ਼ਰੀ ਵੀ ਵਰਨਣਯੋਗ ਹੈ। ਸ੍ਰ. ਸੁਰਜੀਤ ਸਿੰਘ ਆਰਟਿਸਟ ਨੂੰ ਸੰਪਾਦਨ ਕਲਾ ਆਪਣੇ ਵੱਡੇ ਭਰਾ ਸ੍ਰ. ਸਵਰਣ ਸਿੰਘ ਸ਼ਾਨ ਤੋਂ ਵਿਰਸੇ ਵਿਚ ਮਿਲੀ।

ਸਵਰਨ ਸਿੰਘ ਸ਼ਾਨ ਪ੍ਰਾਰੰਭਕ ਦੌਰ ਵਿਚ ਦਿੱਲੀ ਤੋਂ ਕਿਸੇ ਸਮੇਂ ਪ੍ਰਕਾਸ਼ਤ ਹੁੰਦੇ 'ਨਵਾਂ ਹਿੰਦੁਸਤਾਨ' ਦੇ ਵੀ ਸੰਪਾਦਕ ਰਹੇ। ਸ੍ਰ. ਸੁਰਜੀਤ ਸਿੰਘ ਆਰਟਿਸਟ ਨੇ ਇਕ ਵਿਸ਼ੇਸ਼ ਅੰਕ ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾਸਟਰ ਨਿਹਾਲ ਸਿੰਘ ਸਬੰਧੀ ਕਢਕੇ ਨਾਮਧਾਰੀ ਦਰਬਾਰ ਦੀ ਵੀ ਵਾਹ-ਵਾਹ ਖੱਟੀ ਸੀ। ਅਦਾਰਾ 'ਵਰਤਮਾਨ ਹਿੰਦੁਸਤਾਨ' ਸ੍ਰ. ਸੁਰਜੀਤ ਸਿੰਘ ਆਰਟਿਸਟ ਦੀ ਆਤਮਕ ਕਲਿਆਣਤਾ ਹਿਤ ਅਰਦਾਸ ਕਰਦਾ ਹੈ।

---

ਵਹਿਸ਼ੀਆਨਾ ਪ੍ਰਕਿਰਿਆ ਸੀ। ਸਰਕਾਰ ਨੇ ਨਾਮਧਾਰੀ ਗੁਰੂ ਨੂੰ ਰੰਗੂਨ (ਮਿਆਂਮਾਰ) ਜਲਾਵਤਨ ਕਰ ਦਿੱਤਾ।

ਸਰਕਾਰਪ੍ਰਸਤ ਲੋਕਾਂ ਨੂੰ ਖ਼ੁਸ਼ੀ ਹੋਈ ਕਿ ਸਰਕਾਰ ਨੇ ਦੁਸ਼ਟ ਤੇ ਗੁੰਮਰਾਹ ਸੰਪਰਦਾਇ 'ਤੇ ਕਾਬੂ ਪਾਉਣ ਲਈ ਅਤਿਅੰਤ ਸਹੀ ਅਤੇ ਸ਼ਾਨਦਾਰ ਢੰਗ ਅਪਣਾਏ। ਜਦੋਂਕਿ ਹਿੰਦੋਸਤਾਨ ਦੇ ਅਖ਼ਬਾਰਾਂ ਨੇ ਦੱਬਵੀਂ ਸੁਰ ਵਿਚ ਅੰਗਰੇਜ਼ ਅਫ਼ਸਰਾਂ ਦੀ ਬੇਰਹਿਮੀ ਦੀ ਮਜ਼ਮਤ ਕੀਤੀ।

ਪੁਲੀਸ ਨੇ ਭੈਣੀ ਸਾਹਿਬ ਕੰਪਲੈਕਸ ਦੀ ਤਲਾਸ਼ੀ ਲਈ ਅਤੇ ਤਾਲਾ ਮਾਰ ਦਿੱਤਾ ਤੇ ਅਣਮਿੱਥੇ ਸਮੇਂ ਲਈ ਪੁਲੀਸ ਚੌਕੀ ਬਿਠਾ ਦਿੱਤੀ। ਪੁਲੀਸ ਅਤੇ ਸਰਕਾਰਪ੍ਰਸਤਾਂ ਨੇ ਨਾਮਧਾਰੀ ਸਿੱਖਾਂ ਨੂੰ ਜ਼ਲੀਲ ਕਰਨ ਦੀ ਕੋਈ ਕਸਰ ਨਾ ਛੱਡੀ। ਨਾਮਧਾਰੀ ਗੁਰੂ ਰਾਮ ਸਿੰਘ ਦੇ ਛੋਟੇ ਭਰਾ ਬਾਬਾ ਹਰੀ ਸਿੰਘ, ਭੈਣੀ ਸਾਹਿਬ ਦੇ ਸਿਰਕਰਤਾ ਬਣੇ। ਨਾਮਧਾਰੀ ਸਿੱਖਾਂ ਦੇ ਪ੍ਰੇਰਨਾ ਸ੍ਰੋਤ ਉਨ੍ਹਾਂ ਦੇ ਗੁਰੂ ਸਨ। ਉਹ ਸਿਦਕ ਨਹੀਂ ਹਾਰੇ। 1885 ਵਿਚ ਮਹਾਰਾਜਾ ਦਲੀਪ ਸਿੰਘ ਦੇ ਪੰਜਾਬ ਆਉਣ ਦੀ ਖ਼ਬਰ ਨੇ ਖਾਲਸਾ ਰਾਜ ਦੇ ਹਮਾਇਤੀਆਂ ਵਿਚ ਆਜ਼ਾਦੀ ਦੀ ਚਿਣਗ ਮਘਾਈ। ਨਾਮਧਾਰੀਆਂ ਨੂੰ ਆਸ ਬੱਝੀ ਕਿ ਪੰਜਾਬ ਅੰਗਰੇਜ਼ਾਂ ਵਿਰੁੱਧ ਉੱਠੇਗਾ, ਪਰ ਸਰਕਾਰੀ ਤੰਤਰ ਅਤੇ ਰਾਜ ਦੇ ਭਾਈਵਾਲਾਂ ਨੇ ਆਜ਼ਾਦੀ ਦੀ ਚਿਣਗ ਨੂੰ ਬੁਝਾ ਦਿੱਤਾ।

*** ਇੰਚਾਰਜ, ਸਿੱਖ ਖੋਜ ਕੇਂਦਰ ਖਾਲਸਾ ਕਾਲਜ, ਅੰਮ੍ਰਿਤਸਰ।**
**ਮੋਬਾ: 9815846460**

**-ਤੀਰਥ ਸਿੰਘ ਢਿੱਲੋਂ**



# ਗੁਰਬਾਣੀ ਵਿੱਚ ਰਾਗਾਂ ਦੀ ਮਹੱਤਤਾ

ਗੁਰੂ ਗ੍ਰੰਥ ਸਾਹਿਬ ਦੁਨੀਆਂ ਦਾ ਇੱਕੋ ਇੱਕ ਅਜਿਹਾ ਧਾਰਮਿਕ ਗ੍ਰੰਥ ਹੈ, ਜਿਹੜਾ ਸਾਰੇ ਦਾ ਸਾਰਾ ਰਾਗਬੱਧ ਹੈ (ਜਪੁ ਜੀ ਸਾਹਿਬ, ਸ਼ਲੋਕ ਵਾਰਾਂ ਅਤੇ ਕੁਝ ਹੋਰ ਬਾਣੀ ਨੂੰ ਛੱਡ ਕੇ)। ਗੁਰੂ ਗ੍ਰੰਥ ਸਾਹਿਬ ਵਿਚ ਭਾਰਤੀ ਸ਼ਾਸਤਰੀ ਸੰਗੀਤ ਦੇ 31 ਸ਼ੁੱਧ ਰਾਗ ਦਰਜ ਹਨ, ਜਿਨ੍ਹਾਂ ਵਿੱਚ 6 ਗੁਰੂ ਸਾਹਿਬਾਨ, 15 ਭਗਤਾਂ, 11 ਭੱਟਾਂ ਅਤੇ ਚਾਰ ਗੁਰਸਿੱਖਾਂ ਦੀ ਬਾਣੀ ਅੰਕਿਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅੰਤਿਕਾ ਵਜੋਂ ਦਰਜ ਰਾਗਮਾਲਾ ਵਿੱਚ ਗੁਰੂ ਗ੍ਰੰਥ ਸਾਹਿਬ ਅੰਦਰ ਵਰਤੇ ਗਏ ਰਾਗਾਂ ਤੋਂ ਇਲਾਵਾ ਹੋਰ ਪ੍ਰਚਲਿਤ ਅਤੇ ਅਪ੍ਰਚਲਿਤ ਰਾਗਾਂ ਅਤੇ ਰਾਗਣੀਆਂ ਦਾ ਉਲੇਖ ਕੀਤਾ ਗਿਆ ਹੈ। ਕੁੱਲ ਗਿਣਤੀ 18,



10 ਅਤੇ ਬੀਸ ਵਰਣਨ ਕੀਤੀ ਗਈ ਹੈ। ਗੁਰੂ ਸਾਹਿਬਾਨ ਨੇ ਬਾਣੀ ਉਚਾਰਨ ਕਰਦਿਆਂ ਰਾਗਾਂ ਨੂੰ ਵਿਸ਼ੇਸ਼ ਸਥਾਨ ਦੇ ਕੇ ਇਨ੍ਹਾਂ ਦੀ ਸ੍ਰੇਸ਼ਠਤਾ ਦਾ ਬਖ਼ਾਨ ਕੀਤਾ ਹੈ, ਜਿਵੇਂ: ਰਾਗ ਨਾਦ ਸਬਦਿ ਸੋਹਣੇ।

**– ਰਾਗ ਰਤਨ ਪਰਿਵਾਰ ਪਰੀਆ ਸਬਦ ਗਾਵਨ (ਰਾਮਕਲੀ ਰਾਗ)**

**– ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ।**

**ਸ੍ਰੀ ਰਾਗ**

: ਇਸ ਰਾਗ ਨੂੰ ਰਾਗਾਂ ਸਿਰ ਰਾਗ ਮੰਨਿਆ ਜਾਂਦਾ ਹੈ; ਭਾਵ ਇਹ ਗੁਰੂ ਗ੍ਰੰਥ ਸਾਹਿਬ ਦਾ ਪ੍ਰਥਮ ਰਾਗ ਹੈ। ਪੁਰਾਤਨ ਰਾਗੀ ਬੜੀ ਮਿਹਨਤ ਅਤੇ ਰਿਆਜ਼ ਨਾਲ ਇਸ ਦਾ ਗਾਇਨ ਕਰਦੇ ਸਨ। ਇਸ ਰਾਗ ਦੇ ਗਾਇਨ ਦਾ ਸਮਾਂ ਸ਼ਾਮ ਦਾ ਹੈ। ਇਸ ਰਾਗ ਦੀ ਉਪਮਾ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਕਾਰ ਕੀਤੀ ਗਈ ਹੈ:

**ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ।।**

ਭਾਵਿ ਸੱਚੇ ਮਨੋ ਅਤੇ ਪਿਆਰ ਭਾਵਨਾ ਨਾਲ ਇਸ ਰਾਗ ਨੂੰ ਗਾਇਆ ਜਾਵੇ ਕਿਉਂਕਿ ਗੁਰੂ ਸਾਹਿਬ ਮੁਤਾਬਿਕ ਇਹ ਪ੍ਰਧਾਨ ਰਾਗ ਹੈ।

**ਗਉੜੀ:**

ਵਿਦਵਾਨਾਂ ਮੁਤਾਬਿਕ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਗਉੜੀ ਦੇ ਕਈ ਪ੍ਰਕਾਰ ਹਨ, ਜਿਨ੍ਹਾਂ ਦੀ ਗਿਣਤੀ ਵਿਦਵਾਨ 11 ਤੱਕ ਦੱਸਦੇ ਹਨ। ਜਿਵੇਂ ਗਉੜੀ ਬੈਰਾਗਣਿ, ਗਉੜੀ ਚੇਤੀ, ਗਉੜੀ ਦੱਖਣੀ, ਗਉੜੀ ਦੀਪਕੀ, ਗਉੜੀ ਮਾਝ, ਗਉੜੀ ਪੂਰਬੀ, ਗਉੜੀ ਗੁਆਰੇਰੀ, ਗਉੜੀ ਮਾਲਵਾ, ਗਉੜੀ ਸੋਰਠ ਅਤੇ ਗਉੜੀ ਮਾਲਾ ਆਦਿ। ਇਸ ਰਾਗ ਦੇ ਗਾਇਨ ਦਾ ਸਮਾਂ ਸ਼ਾਮ ਦਾ ਹੈ। ਇਸ ਰਾਗ ਦੀ ਉਪਮਾ ਇਸ ਪ੍ਰਕਾਰ ਕੀਤੀ ਗਈ ਹੈ:

**ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ।।**

**ਰਾਗਿ ਵਡਹੰਸ:**

ਇਸ ਨੂੰ ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਵੱਡੀ ਮਹੱਤਤਾ ਦਿੱਤੀ ਗਈ ਹੈ, ਪਰ ਭਾਰਤੀ ਸ਼ਾਸਤਰੀ ਸੰਗੀਤ ਵਿਚ ਇਸ ਦਾ ਗਾਇਨ ਬਹੁਤਾ ਪ੍ਰਚੱਲਿਤ ਨਹੀਂ। ਇਸ ਰਾਗ ਦੇ ਗਾਇਨ ਦਾ ਸਮਾਂ ਦਿਨ ਦਾ ਦੂਜਾ ਪਹਿਰ ਹੈ। ਇਸ ਰਾਗ ਦਾ ਬਖ਼ਾਨ ਗੁਰਬਾਣੀ ਵਿਚ ਇਸ ਪ੍ਰਕਾਰ ਕੀਤਾ ਗਿਆ ਹੈ:

**ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ।**

**ਰਾਗਿ ਸੋਰਠ:**

ਇਹ ਵੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਮੁੱਖ ਰਾਗ ਹੈ। ਇਸ ਦਾ ਗਾਇਨ ਸਮਾਂ ਰਾਤ ਦਾ ਦੂਜਾ ਪਹਿਰ ਹੈ। ਇਸ ਦੀ ਉਪਮਾ ਗੁਰਬਾਣੀ ਇਸ ਪ੍ਰਕਾਰ ਕਰਦੀ ਹੈ:

**ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ।।**

**ਅਤੇ**

**ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ।।**

**ਧਨਾਸਰਿ ਰਾਗ:**

ਗੁਰਬਾਣੀ ਵਿਚ ਇਸ ਨੂੰ ਪ੍ਰਮੁੱਖ ਸਥਾਨ ਹਾਸਲ ਹੈ। ਇਸ ਦਾ ਗਾਇਨ ਸਮਾਂ ਦਿਨ ਦਾ ਤੀਜਾ ਪਹਿਰ ਹੈ। ਗੁਰਬਾਣੀ ਵਿਚ ਇਸ ਦਾ ਜ਼ਿਕਰ ਇਸ ਪ੍ਰਕਾਰ ਹੈ:

**ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ।।**

**ਰਾਗ ਬਿਲਾਵਲ:**

ਇਸ ਰਾਗ ਦੇ ਗਾਇਨ ਦਾ ਸਮਾਂ ਦਿਨ ਦਾ ਪਹਿਲਾ ਪਹਿਰ ਹੈ। ਆਸਾ ਦੀ ਵਾਰ ਦੀ ਚੌਕੀ ਤੋਂ ਬਾਅਦ ਹਰਿਮੰਦਰ ਸਾਹਿਬ ਵਿਖੇ ਬਿਲਾਵਲ ਦੀ ਚੌਕੀ ਦੀ ਮਰਿਯਾਦਾ ਹੈ। ਇਸ ਦੀ ਉਪਮਾ ਹੇਠ ਲਿਖੇ 7 ਪ੍ਰਮਾਣ ਬਖ਼ਾਨ ਕਰਦੇ ਹਨ:

# ਪੰਜਾਬੀ ਦੀ ਅਮੀਰੀ ਦੇ ਗੀਤ ਗਾ ਕੇ ਕੌਮਾਂਤਰੀ ਮਾਂ ਬੋਲੀ ਦਿਹਾੜਾ ਮਨਾਇਆ

**ਨਵੀਂ ਦਿੱਲੀ :** ਕੌਮਾਂਤਰੀ ਮਾਂ ਬੋਲੀ ਦਿਹਾੜਾ ਮਨਾਉਂਦੇ ਹੋਏ ਪੰਜਾਬੀ ਪ੍ਰਚਾਰਨੀ ਸਭਾ ਦੀ ਸਰਪ੍ਰਸਤੀ ਹੇਠ ਕਈ ਜੱਥੇਬੰਦੀਆਂ ਦੇ ਸਾਂਝੇ ਸਮਾਗਮ ਵਿਚ ਪੰਜਾਬੀ ਬੋਲੀ ਦੀ ਅਮੀਰੀ ਦੇ ਗੀਤ ਗਾਏ ਗਏ। ਅੱਜ ਇੱਥੋਂ ਦੇ ਆਜ਼ਾਦਪੁਰ ਵਿਖੇ ਹੋਏ ਸਮਾਗਮ ਵਿਚ ਦਿਆਲ ਸਿੰਘ ਕਾਲਜ ਦੇ ਵਿਦਿਆਰਥੀਆਂ, ਕਈ ਕਵੀਆਂ ਤੇ ਸਕੂਲੀ ਬੱਚਿਆਂ ਨੇ ਆਪਣੀ ਪੇਸ਼ਕਾਰੀ ਨਾਲ ਪੰਜਾਬੀ ਨਾਲ ਜੁੜਨ ਦਾ ਸੱਦਾ ਦਿੱਤਾ।

ਸਮਾਗਮ ਵਿਚ ਬਜ਼ੁਰਗ, ਬੱਚੇ, ਬੱਚੀਆਂ, ਔਰਤਾਂ ਤੇ ਵਿਦਿਆਰਥੀ



ਸ਼ਾਮਲ ਹੋਏ। ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ, ਰਾਣੀ ਬਾਗ ਅਤੇ ਜੱਥੇਦਾਰ ਸੰਤੋਖ ਸਿੰਘ ਸਕੂਲ ਦੇ ਵਿਦਿਆਰਥੀਆਂ ਨੇ ਆਪਣੀ ਪੇਸ਼ਕਾਰੀ ਰਾਹੀਂ ਮਾਂ ਬੋਲੀ ਦੀ ਅਮੀਰੀ ਦਾ ਬਖ਼ਾਨ ਕੀਤਾ। ਬਤੌਰ ਮੁਖ ਮਹਿਮਾਨ ਸ਼ਾਮਲ ਹੋਏ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਮਹਿਕਮੇ ਦੇ ਮੁਖੀ ਪ੍ਰੋ. ਰਵੀ ਰਵਿੰਦਰ ਨੇ ਕਿਹਾ, ''ਸਾਨੂੰ ਵੱਧ ਤੋਂ ਵੱਧ ਬੋਲੀਆਂ ਸਿੱਖਣੀਆਂ ਚਾਹੀਦੀਆਂ ਹਨ ਅਤੇ ਆਪਣੀ ਬੋਲੀ ਵੱਧ ਤੋਂ ਵੱਧ ਦੂਜਿਆਂ ਨੂੰ ਸਿੱਖਾ ਕੇ ਆਪਣਾ ਵਿਰਸਾ ਉਨ੍ਹਾਂ ਤੱਕ ਪਹੁੰਚਾਉਣਾ ਚਾਹੀਦਾ ਹੈ।''

ਸਮਾਗਮ ਦੀ ਪ੍ਰਧਾਨਗੀ ਕਰਦੇ ਹੋਏ ਦਿਲੀ ਯੂਨੀਵਰਸਿਟੀ ਦੇ ਪੰਜਾਬੀ ਮਹਿਕਮੇ ਦੇ ਸਾਬਕਾ ਮੁਖੀ ਪ੍ਰੋ. ਮਨਜੀਤ ਸਿੰਘ ਨੇ ਸੀਬੀਐਸਈ ਵਲੋਂ ਪੰਜਾਬੀ ਤੇ ਹੋਰ ਬੋਲੀਆਂ ਦੀ ਥਾਂ 'ਤੇ ਕਿੱਤਾਮੁਖੀ ਵਿਸ਼ਾ ਪੜ੍ਹਾਉਣ ਲਈ ਜਾਰੀ ਕੀਤੇ ਗਏ ਸਰਕੁਲਰ ਵਿਰੁਧ ਇਕਮੁੱਠ ਹੋ ਕੇ ਬੋਲੀਆਂ ਨੂੰ ਬਚਾਉਣ ਦਾ ਸੱਦਾ ਦਿਤਾ। ਮਾਡਲ ਟਾਊਨ ਤੋਂ ਦਿੱਲੀ ਗੁਰਦਵਾਰਾ ਕਮੇਟੀ ਦੇ ਮੈਂਬਰ ਤੇ ਸ਼੍ਰੋਮਣੀ ਅਕਾਲੀ ਦਲ (ਦਿੱਲੀ) ਦੇ ਪ੍ਰਧਾਨ ਕਰਤਾਰ ਸਿੰਘ ਚਾਵਲਾ ਨੇ ਕਿਹਾ, ''ਅੰਗ੍ਰੇਜ਼ੀ, ਜਰਮਨੀ ਵੀ ਸਿੱਖੀਏ, ਪਰ ਪੰਜਾਬੀ ਸਿੱਖ ਕੇ ਆਪਣੇ ਵਿਰਸੇ, ਆਪਣੀ ਸਿੱਖੀ ਨਾਲ ਜੁੜੀਏ, ਇਹ ਬਹੁਤ ਜ਼ਰੂਰੀ ਹੈ।'' ਦਿਆਲ ਸਿੰਘ ਕਾਲਜ ਦੇ ਪੰਜਾਬੀ ਮਹਿਕਮੇ ਦੇ ਅਧਿਆਪਕ ਡਾ. ਪ੍ਰਿਥਵੀਂ ਰਾਜ ਥਾਪਰ, ਪੱਤਰਕਾਰ ਭਲਿੰਦਰ ਸਿੰਘ ਵਿਰਮਾਨੀ, ਹਰਪ੍ਰੀਤ ਸਿੰਘ ਸਹੋਤਾ ਤੇ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ, ਲੋਨੀ ਰੋਡ ਦੇ ਪ੍ਰਿੰਸੀਪਲ ਸਤਬੀਰ ਸਿੰਘ ਨੇ ਪੰਜਾਬੀ ਬੋਲੀ ਬਾਰੇ ਆਪੋ ਆਪਣੇ ਤਜ਼ਰਬੇ ਜਾਂਝੇ ਕੀਤੇ। ਪੰਜਾਬੀ ਪ੍ਰਚਾਰਨੀ ਸਭਾ ਦੇ ਪ੍ਰਧਾਨ ਭਾਈ ਮਨਿੰਦਰਪਾਲ ਸਿੰਘ, ਜਨਰਲ ਸਕੱਤਰ ਡਾ. ਪ੍ਰਿਥਵੀਰਾਜ ਥਾਪਰ ਅਤੇ ਸਕੱਤਰ ਨਿਰਭੈ ਨਰੂਲਾ ਨੇ ਪੁੱਜੀਆਂ ਸ਼ਖ਼ਸੀਅਤਾਂ ਨੂੰ ਯਾਦਗਾਰੀ ਚਿਨ੍ਹ ਦੇ ਕੇ ਸਨਮਾਨਤ ਕੀਤਾ। ਇਸ ਮੌਕੇ ਸੀਨੀਅਰ ਪੰਜਾਬੀ ਪੱਤਰਕਾਰ ਸਰਬ ਸ਼ਕਤੀਮਾਨ, ਨਾਵਲਕਾਰ ਰੂਪ ਸਿੰਘ ਤੇ ਹੋਰ ਪੰਜਾਬੀ ਪਿਆਰੇ ਸ਼ਾਮਲ ਹੋਏ।

---

**– ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ ।**
**– ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ।।**
**– ਦੂਜੇ ਭਾਇ ਬਿਲਾਵਲੁ ਨ ਹੋਵਈ ਮਨਮੁਖਿ ਥਾਇ ਨ ਪਾਇ।।**
**– ਬਿਲਾਵਲੁ ਕਰਿਹੁ ਤੁਮ ਪਿਆਰਿਹੋ ਏਕੇਸੁ ਸਿਉ ਲਿਵ ਲਾਇ।।**
**– ਸਦਾ ਬਿਲਾਵਲੁ ਅਨੰਦੁ ਹੈ ਜੇ ਚਲਹਿ ਸਤਿਗੁਰ ਭਾਇ।।**
**– ਵੁਠੇ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ।।**
**– ਤਿਤੁ ਘਰਿ ਬਿਲਾਵਲੁ ਗੁਰ ਸਬਦਿ ਸੁਹਾਏ।।**

**ਰਾਗ ਰਾਮ ਕਲੀ:**

ਇਹ ਵੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਮੁੱਖ ਰਾਗ ਹੈ। ਇਸ ਦੇ ਗਾਇਨ ਦਾ ਸਮਾਂ ਦਿਨ ਦਾ ਪਹਿਲਾ ਪਹਿਰ ਹੈ। ਹਰਿਮੰਦਰ ਸਾਹਿਬ 'ਚ ਅਨੰਦ ਦੀ ਚੌਕੀ ਲੱਗਦੀ ਹੈ। ਇਸ ਸਬੰਧੀ ਗੁਰਬਾਣੀ ਦਾ ਫਰਮਾਨ ਹੈ :

**ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ।।**

**ਰਾਗ ਮਾਰੂ:**

ਗੁਰੂ ਗ੍ਰੰਥ ਸਾਹਿਬ ਵਿਚ ਇਸ ਦੇ ਤਿੰਨ ਪ੍ਰਕਾਰ ਹਨ; ਰਾਗ ਮਾਰੂ, ਕਾਫੀ ਅਤੇ ਮਾਰੂ ਦੱਖਣੀ। ਇਨ੍ਹਾਂ ਦੇ ਗਾਇਨ ਦਾ ਸਮਾਂ ਕ੍ਰਮਵਾਰ ਦਿਨ ਦਾ ਤੀਜਾ ਪਹਿਰ, ਰਾਤ ਦਾ ਪਹਿਲਾ ਪਹਿਰ ਅਤੇ ਦਿਨ ਦਾ ਪਹਿਲਾ ਪਹਿਰ ਹੈ। ਮਾਰੂ ਰਾਗ ਦੀ ਉਪਮਾ ਗੁਰਬਾਣੀ ਵਿਚ ਇਸ ਪ੍ਰਕਾਰ ਕੀਤੀ ਗਈ ਹੈ:

**ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ।।**

**ਰਾਗ ਕੇਦਾਰਾ:**

ਇਸ ਦੇ ਗਾਇਨ ਦਾ ਸਮਾਂ ਰਾਤ ਦਾ ਪਹਿਲਾ ਪਹਿਰ ਹੈ। ਇਸ ਦੀ ਮਹੱਤਤਾ ਨੂੰ ਗੁਰਬਾਣੀ ਇਉਂ ਉਜਾਗਰ ਕਰਦੀ ਹੈ:

**ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ।।**

**ਰਾਗ ਮਲਾਰੁ:**

ਰਾਤ ਦੇ ਤੀਜੇ ਪਹਿਰ ਵਿਚ ਗਾਏ ਜਾਣ ਵਾਲੇ ਇਸ ਰਾਗ ਨੂੰ ਖੇੜਾ ਅਤੇ ਸੀਤਲਤਾ ਪ੍ਰਦਾਨ ਕਰਨ ਵਾਲਾ ਰਾਗ ਮੰਨਦਿਆ ਇਉਂ ਫਰਮਾਨ ਕੀਤਾ ਗਿਆ ਹੈ:

**– ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ।।**
**– ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ।।**

**– ਮੈਂਬਰ ਕੀਰਤਨ ਸਬ ਕਮੇਟੀ**
**ਸ਼੍ਰੋਮਣੀ ਗੁਰਦੁਆਰਾ ਪ੍ਰਬਰੰਧਕ ਕੇਮਟੀ ਅੰਮ੍ਰਿਤਸਰ।**
**ਮੋਬਾ: 9815461710**

– ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

# ਮਲੇਰਕੋਟਲੇ ਦੇ ਸਾਕੇ ਦੇ ਅਣਲਿਖੇ ਪੱਤਰੇ

ਮਲੇਰਕੋਟਲੇ ਦਾ ਸਾਕਾ, ਨਾਮਧਾਰੀ ਇਤਿਹਾਸ ਦਾ ਲਹੂ ਭਿੱਜਾ ਪੱਤਰਾ ਹੈ। ਜਿਸ ਵਿਚ 66 ਨਾਮਧਾਰੀ ਸਿੰਘ ਤੋਪਾਂ ਅਗੇ ਛਾਤੀਆਂ ਤਾਣ ਜਾਮੇ-ਸ਼ਹਾਦਤ ਪੀ ਗਏ ਅਤੇ ਗਊ-ਗਰੀਬ ਦੀ ਰਖਿਆ ਕਰਨ ਦੀ ਇਤਿਹਾਸ ਵਿਚ ਨਵੀਂ ਪਿਰਤ ਪਾ ਗਏ ਸਨ। ਨਾਮਧਾਰੀ ਇਤਿਹਾਸ ਤੋਂ ਅਨਜਾਣ ਬਹੁਤ ਸਾਰੇ ਲਿਖਾਰੀਆਂ ਨੇ ਲਿਖਿਆ ਹੈ ਕਿ ਮਸਤਾਨੇ ਸਿੰਘਾਂ ਦਾ ਇਕ ਗਰੁਪ ਸੀ ਜੋ ਉਹ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਮੰਨਣ ਤੋਂ ਆਕੀ ਹੋ ਗਿਆ ਸੀ ਪਰੰਤੂ ਇਹ ਉਹਨਾਂ ਦੀ ਬਹੁਤ ਵਡੀ ਭੁਲ ਹੈ। ਐਸਾ ਜੋ ਉਹ ਲਿਖਦੇ ਹਨ, ਇਹ ਉਹਨਾਂ ਦੀ ਬਹੁਤ ਵਡੀ ਗਲਤੀ ਹੈ। ਭਾਵੇਂ ਮਲੇਰਕੋਟਲੇ ਦੇ ਸਾਕੇ ਬਾਰੇ ਬਹੁਤ ਕੁਝ ਲਿਖਿਆ ਗਿਆ ਹੈ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਸਦਕਾ ਸੰਤ ਨਿਧਾਨ ਸਿੰਘ ਆਲਿਮ ਜੀ ਦੀ ਯੁਗ ਪਲਟਾਊ ਸਤਿਗੁਰੂ ਅਤੇ ਸ੍ਰ. ਨਾਹਰ ਸਿੰਘ ਦੀ ''ਨਾਮਧਾਰੀ ਇਤਿਹਾਸ-ਪਹਿਲਾ ਹਿੱਸਾ'' ਪੁਸਤਕਾਂ ਪਾਠਕਾਂ ਦੇ ਹੱਥਾਂ ਵਿਚ ਗਈਆਂ, ਜਿਹਨਾਂ ਨਾਮਧਾਰੀ ਇਤਿਹਾਸ ਖਾਸ ਕਰਕੇ ਸਤਿਗੁਰੂ ਰਾਮ ਸਿੰਘ ਜੀ ਦੀ ਅਦਭੁਤ ਸਖਸ਼ੀਅਤ ਦੇ ਹਰ ਪੱਖ ਤੇ ਖੋਜ ਭਰਪੂਰ ਵਿਚਾਰ ਕੀਤੀ ਹੈ। ਪਰੰਤੂ ਫਿਰ ਵੀ ਮਲੇਰਕੋਟਲੇ ਦੇ ਸਾਕੇ ਬਾਰੇ ਅਜੇ ਤਕ ਕਾਫੀ ਖੋਜ ਕਰਨ ਦੀ ਲੋੜ ਹੈ। ਮਲੇਰਕੋਟਲੇ ਦੇ ਸਾਕੇ ਵਿਚ 66 ਨਾਮਧਾਰੀ ਤੋਪਾਂ ਨਾਲ ਸ਼ਹੀਦ ਹੋਏ ਸਨ ਪਰੰਤੂ ਜਾਮੇ-ਸ਼ਹਾਦਤ ਪੀਣ ਤੋਂ ਬਾਅਦ ਉਹਨਾਂ ਮਹਾਨ ਸ਼ਹੀਦਾਂ ਦੇ ਪਵਿਤਰ ਸਰੀਰਾਂ ਨਾਲ ਕੀ ਬੀਤੀ? ਉਹਨਾਂ ਸ਼ਹੀਦਾਂ ਦੇ ਪਵਿਤਰ ਸ਼ਰੀਰਾਂ ਦਾ ਸਸਕਾਰ ਕਿਸਨੇ ਕੀਤਾ ਜਾਂ ਕੀਤਾ ਸੀ ਕਿ ਨਹੀਂ? ਇਸ ਪੱਖ ਨੂੰ ਕਿਸੇ ਵਿਦਵਾਨ ਲਿਖਾਰੀ ਨੇ ਉਜਾਗਰ ਨਹੀਂ ਕੀਤਾ। ਇਹ ਨਾਮਧਾਰੀ ਇਤਿਹਾਸ ਦੇ ਅਣਲਿਖੇ ਪੱਤਰੇ ਹੀ ਹਨ।

ਇਤਿਹਾਸ ਗਵਾਹ ਹੈ ਕਿ ਪੰਚਮ ਪਾਤਸ਼ਾਹ ਜੀ ਦੀ ਸ਼ਹਾਦਤ ਤੋਂ ਬਾਅਦ ਛੇਵੇਂ ਪਾਤਸ਼ਾਹ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਸਰੀਰ ਦਾ ਸਸਕਾਰ ਕਰਵਾਇਆ ਸੀ। ਨੌਵੇਂ ਪਾਤਸ਼ਾਹ ਜੀ ਦੀ ਸ਼ਹਾਦਤ ਤੋਂ ਬਾਅਦ ਉਹਨਾਂ ਦੇ ਸ਼ਹੀਦੀ ਸਰੀਰ ਦਾ ਸਸ਼ਕਾਰ ਭਾਈ ਲਖੀਸ਼ਾਹ ਵਣਜਾਰੇ ਨੇ ਕੀਤਾ ਸੀ ਅਤੇ ਦਿਲੀ ਤੋਂ ਸਤਿਗੁਰਾਂ ਦੇ ਸੀਸ ਨੂੰ ਭਾਈ ਜੈਤਾ ਰੰਘਰੇਟਾ ਅਨੰਦਪੁਰ ਸਾਹਿਬ ਦਸਮ ਪਾਤਸ਼ਾਹ ਜੀ ਕੋਲ ਲੈ ਗਿਆ ਸੀ, ਜਿਥੇ ਉਹਨਾਂ ਦੇ ਸੀਸ ਦਾ ਸਸਕਾਰ ਕੀਤਾ ਗਿਆ। ਫਿਰ ਦਸਮ ਪਾਤਸ਼ਾਹ ਜੀ ਦੇ ਸਮੇਂ ਛੋਟੇ ਸਾਹਿਬਜਾਦਿਆਂ ਦੀ ਸ਼ਹਾਦਤ ਤੋਂ ਬਾਅਦ ਦੀਵਾਨ ਟੋਡਰ ਮਲ ਨੇ ਸੋਨੇ ਦੀਆਂ ਮੋਹਰਾਂ ਸਰਹੰਦ ਦੇ ਨਵਾਬ ਵਜ਼ੀਰ ਖਾਨ ਨੂੰ ਦੇਕੇ ਸਾਹਿਬਜ਼ਾਦਿਆਂ ਦਾ ਸਸਕਾਰ ਕਰਨ ਲਈ ਥਾਂ ਦੀ ਪ੍ਰਾਪਤੀ ਕੀਤੀ ਸੀ। ਦੂਜੇ ਪਾਸੇ ਚਮਕੌਰ ਦੀ ਗੜ੍ਹੀ ਵਿਚ ਚਾਲੀ ਸਿੰਘਾਂ ਸਮੇਤ ਦੋ ਵਡੇ ਸਾਹਿਬਜਾਦੇ 1705 ਈਸਵੀ ਵਿਚ ਸ਼ਹੀਦ ਹੋ ਗਏ ਸਨ ਤਾਂ ਦਸਮ ਪਾਤਸ਼ਾਹ ਜੀ ਰਾਤ ਦੇ ਹਨੇਰੇ ਵਿਚ ਮਾਛੀਵਾੜੇ ਵਲ ਚਲੇ ਗਏ ਸਨ। ਉਸ ਸਮੇਂ ਦੋਵੇਂ ਵਡੇ ਸਾਹਿਬਜ਼ਾਦੇ ਅਤੇ ਸ਼ਹੀਦ ਚਾਲੀ ਸਿੰਘਾਂ ਦੇ ਸਰੀਰਾਂ ਦਾ ਸਸਕਾਰ ਬੀਬੀ ਦੀਪ ਕੌਰ ਨੇ ਰਾਤ ਦੇ ਹਨੇਰੇ ਵਿਚ ਉਹਨਾਂ ਦੇ ਸਰੀਰਾਂ ਨੂੰ ਲਭਕੇ ਇਕ ਥਾਂ ਇਕਠੇ ਕਰਕੇ ਕੀਤਾ ਸੀ। ਇਤਿਹਾਸ ਗਵਾਹ ਹੈ ਕਿ ਸ਼ਹੀਦਾਂ ਦੇ ਸਰੀਰਾਂ ਨੂੰ ਕਿਸੇ ਨਾ ਕਿਸੇ ਨੇ ਅਵਸ਼ ਸਾਂਭਿਆ ਅਤੇ ਸਨਮਾਨ ਸਹਿਤ ਉਹਨਾਂ ਦਾ ਸਸਕਾਰ ਕੀਤਾ ਜਾਂਦਾ ਰਿਹਾ, ਪਰੰਤੂ ਮਲੇਰਕੋਟਲੇ ਦੇ ਸ਼ਹੀਦਾਂ ਦੇ ਸਸਕਾਰ ਬਾਰੇ ਕਿਸੇ ਨੇ ਵੀ ਅਜੇ ਤਕ ਮੁਕੰਮਲ ਖੋਜ ਨਹੀਂ ਕੀਤੀ ਹੈ। ਲੋੜ ਹੈ ਕਿ ਉਸ ਇਤਿਹਾਸ ਬਾਰੇ ਇਤਿਹਾਸ ਸਮਗਰੀ ਲਭੀ ਜਾਵੇ।

17 ਜਨਵਰੀ 1872 ਈਸਵੀ ਨੂੰ ਜਦੋਂ ਮਲੇਰਕੋਟਲੇ ਦੇ ਰੱਕੜ ਵਿਚ ਤੋਪਾਂ ਦੀ ਭਰਮਾਰ ਹੋ ਗਈ ਸੀ ਅਤੇ ਸੱਤ ਤੋਪਾਂ ਸਤਿਗੁਰਾਂ ਦੇ ਲਾਡਲਿਆਂ ਨੂੰ ਸ਼ਹੀਦ ਕਰ ਰਹੀਆਂ ਸਨ ਤਾਂ ਉਸ ਸਮੇਂ ਸਤਿਗੁਰੂ ਜੀ ਪਿੰਡ ਸਿਆੜ ਵਿਚ ਭਾਈ ਲਾਲ ਸਿੰਘ ਦੇ ਘਰ ਵਿਚ ਹਾਜ਼ਰ ਸਨ। ਸਤਿਗੁਰੂ ਜੀ ਦੇ ਹੁਕਮ ਨਾਲ ਭਾਈ ਲਾਲ ਸਿੰਘ ਜਟ ਦਾ ਭੇਸ ਬਣਾ ਕੇ ਘੋੜੇ ਤੇ ਸਵਾਰ ਹੋਕੇ ਮਲੇਰਕੋਟਲੇ ਆਇਆ ਸੀ ਅਤੇ ਸਾਰਾ ਸਾਕਾ ਉਸਨੇ ਆਪਣੀਆਂ ਅੱਖਾਂ ਨਾਲ ਵਾਪਰਦਾ ਤਕਿਆ ਸੀ, ਜਿਸਨੇ ਫਿਰ ਬਾਅਦ ਵਿਚ ਇਹ ਸਭ ਕੁਝ ਸਤਿਗੁਰੂ ਰਾਮ ਸਿੰਘ ਜੀ ਨੂੰ ਦਸਿਆ ਸੀ। ਬਿਸ਼ਨ ਸਿੰਘ ਹਿਸਟੋਰੀਅਨ ਪੁਸਤਕ ''ਅਣਖੀ ਮਸਤਾਨੇ ਦੇ ਸਫਾ 95-96 ਤੇ ਇਸ ਪ੍ਰਕਾਰ ਲਿਖਦੇ ਹਨ:-

ਗੁਰੂ ਜੀ ਤੁਰੇ ਮਲੌਦ ਤੋਂ, ਆਏ ਪਿੰਡ ਸਿਆੜ।
ਘਰ ਭਾਈ ਲਾਲ ਸਿੰਘ ਦੇ, ਬੈਠੇ ਸਨ ਰਹੇ ਤਾੜ।
ਤੋਪਾਂ ਕੜਕੀਆਂ ਕੋਟਲੇ, ਕਿਹਾ ਗੁਰੂ ਜੀ ਵਾਕ।
ਭਾਈ ਕਾਹਨ ਸਿੰਘ ਦੇਖ ਤੂੰ, ਤੋਪਾਂ ਦਾ ਖੜਕਾਰ।
ਖਾਲੀ ਤੋਪਾਂ ਚਲਦੀਆਂ, ਜਾਂ ਹਨ ਭਰਮਾਰ।
ਹੁੰਦੇ ਸਿੰਘ ਸ਼ਹੀਦ ਨੇ, ਸੁਣਕੇ ਕਰੀਂ ਵਿਚਾਰ।
ਕਾਹਨ ਸਿੰਘ ਆਖੇ ਗੁਰੂ ਨੂੰ, ਭਰਮੇ ਹੁੰਦੇ ਫੈਰ।
ਹੁੰਦੇ ਸਿੰਘ ਸ਼ਹੀਦ ਨੇ, ਫੈਰ ਚਲਦੇ ਗੈਰ।
ਭਾਈ ਲਾਲ ਸਿੰਘ ਹੈ ਘਲਕੇ, ਕਹਿੰਦੇ ਕੋਟਲਾ ਵੇਖ।
ਹੁੰਦੇ ਸਿੰਘ ਸ਼ਹੀਦ ਨੇ, ਨਾਲ ਹੌਂਸਲਾ ਦੇਖ।
ਸ੍ਰੀ ਸਤਿਗੁਰੂ ਰਾਮ ਸਿੰਘ, ਕੀਤਾ ਜਲ ਦੁਧ ਪਾਨ।
ਰੋਹੀ ਵਿਚ ਸਿਆੜ ਦੇ ਕੀਤਾ ਜਲ ਇਸ਼ਨਾਨ।
ਖੇਤ ਅਕਾਲ ਸਰ ਆਖਦੇ, ਬੈਠੇ ਗੁਰੂ ਅਕੰਤ।
ਨਿਤ ਨੇਮ ਕਰ ਗੁਰੂ ਜੀ, ਅਰਦਾਸਾ ਕੀਤਾ ਅੰਤ।
ਸਤਿਗੁਰੂ ਪਿੰਡ ਸਿਆੜ ਤੋਂ, ਆਏ ਭੈਣੀ ਸਾਹਿਬ ਚਲ।
ਲਾਲ ਸਿੰਘ ਨੇ ਵੇਖਿਆ, ਦਸੀ ਸੀ ਸਾਰੀ ਗਲ।

ਭਾਈ ਲਾਲ ਸਿੰਘ ਜੀ ਨੇ ਜੋ 17 ਜਨਵਰੀ ਨੂੰ ਮਲੇਰਕੋਟਲੇ ਦੇ ਰਕੜ ਵਿਚ ਬੀਤਿਆ ਸੀ। ਭਾਵ ਉਸ 50 ਸਿੰਘਾਂ ਦੇ ਸ਼ਹੀਦੀਆਂ ਪਾਉਣ ਦੇ ਅੱਖੀ ਡਿਠੇ ਹਾਲ ਸਤਿਗੁਰਾਂ ਨੂੰ ਦਸੇ ਸਨ। ਉਸ ਦਿਨ ਸੱਤ ਤੋਪਾਂ ਦੇ ਸੱਤ ਵਾਰ ਚਲਣ ਨਾਲ 49 ਸਿੰਘ ਸ਼ਹੀਦ ਹੋਏ ਸਨ। ਪੰਜਾਹਵਾਂ ਸ਼ਹੀਦ ਬਾਰਾਂ ਸਾਲ ਦੀ ਉਮਰ ਦਾ ਬਿਸ਼ਨ ਸਿੰਘ ਰਾਮਗੜ੍ਹੀਆ ਸੀ, ਜਿਸਨੇ ਕਾਵਨ ਦੀ ਦਾੜ੍ਹੀ ਨੂੰ ਹੱਥਾਂ ਨਾਲ ਪਕੜਕੇ ਝੰਜੋੜਿਆ ਸੀ। ਉਸ ਬਾਲ ਸ਼ਹੀਦ ਨੂੰ ਨਾਭਾ ਰਿਆਸਤ ਦੇ ਸਿਪਾਹੀ ਹੀਰਾ ਨੰਦ ਬ੍ਰਾਹਮਣ ਨੇ ਤਲਵਾਰ ਨਾਲ ਸ਼ਹੀਦ ਕੀਤਾ ਸੀ। ਉਸ ਕੁਕਰਮ ਬਦਲੇ ਨਾਭਾ ਰਿਆਸਤ ਵਲੋਂ ਸਿਪਾਹੀ ਹੀਰਾਨੰਦ ਨੂੰ ਥਾਣੇਦਾਰ ਵਾਲੀ ਤਨਖਾਹ ਬਾਅਦ ਵਿਚ ਮਿਲਦੀ ਰਹੀ।

ਭਾਈ ਲਾਲ ਸਿੰਘ ਤੋਂ ਬਿਨਾਂ ਰਾਇਕੋਟ ਦੇ ਸ਼ਿਵਚਰਨ ਨੇ ਵੀ ਮਲੇਰਕੋਟਲੇ ਦੇ ਸਾਕੇ ਨੂੰ ਅਖੀ ਡਿਠਾ ਸੀ ਜਿਸਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਬਿਆਨ ਲਿਖਵਾਇਆ ਸੀ ਜੋ 'ਨਵਾਂ ਹਿੰਦੋਸਤਾਨ' ਅਖਬਾਰ ਦੇ ਆਜ਼ਾਦੀ ਐਡੀਸ਼ਨ 1962 ਈਸਵੀ ਨੂੰ ਦਿੱਲੀ ਵਿਚ ਛਪਿਆ ਸੀ-

**ਬਿਆਨ :** ਮੈਂ ਕੋਟਲੇ ਦੀ ਧਰਤੀ ਵਿਚ ਸੀ। ਬਹੁਤ ਸਾਰੇ ਕੂਕੇ ਸ਼ਹੀਦ ਹੁੰਦੇ ਡਿਠੇ, ਮੈਂ ਵਿਚ ਸਾਂ। ਮੈਂ ਕੱਲਾਂ ਨਹੀਂ ਬਹੁਤ ਸਾਰੇ ਪੰਜਾਬੀ ਅਫਸਰ ਕੋਟਲੇ ਲਿਆਂਦੇ ਗਏ। ਖਵਰ ਨਹੀਂ ਕਿਉਂ? ਖਵਰੇ ਇਸ ਕਰਕੇ ਅਸੀਂ ਵੇਖ ਸਕੀਏ ਜੇਕਰ ਅਸੀਂ ਵੀ ਅੰਗਰੇਜ਼ ਦੇ ਆਕੀ ਹੋ ਗਏ ਤਾਂ ਸਾਡਾ

ਦੋ ਕਵਿਤਾਵਾਂ

ਧਨੀ ਰਾਮ ਚਾਤ੍ਰਿਕ


ਲੇਖਕ

## ਬਸੰਤ

ਕੱਕਰਾਂ ਨੇ ਲੁੱਟ ਪੁੱਟ, ਨੰਗ ਕਰ ਛਡੇ ਰੁੱਖ,
ਹੋ ਗਏ ਨਿਹਾਲ ਅੱਜ ਪੁੰਗਰ ਕੇ ਡਾਲੀਆਂ।

ਡਾਲੀਆਂ ਕਚਾਹ ਵਾਂਗ ਕੂਲੀਆਂ ਨੂੰ ਜਿੰਦ ਪਈ,
ਆਲ੍ਹਣੇ ਦੇ ਬੋਟਾਂ ਵਾਂਗ ਖੰਭੀਆਂ ਉਛਾਲੀਆਂ।

ਬਾਗਾਂ ਵਿਚ ਬੂਟਿਆਂ ਨੇ ਡੋਡੀਆਂ ਉਭਾਰੀਆਂ, ਤੇ
ਮਿੱਠੀ ਮਿੱਠੀ ਪੌਣ ਆ ਕੇ ਸੁੱਤੀਆਂ ਉਠਾਲੀਆਂ।

ਖਿੜ ਖਿੜ ਹੱਸਦੀਆਂ ਵੱਸਿਆ ਜਹਾਨ ਵੇਖ,
ਗੁੱਟੇ ਉੱਤੇ ਕੇਸਰ, ਗੁਲਾਬ ਉੱਤੇ ਲਾਲੀਆਂ।

ਫੁੱਲਾਂ ਭਰੇ ਗਮਲਿਆਂ ਨੂੰ ਜੋੜਿਆ ਕਤਾਰ ਬਨ੍ਹ,
ਹਰੀ ਹਰੀ ਘਾਹ ਦੀ ਵਿਛਾਈ ਉੱਤੇ ਮਾਲੀਆਂ।

ਬੁਲਬੁਲ ਫੁੱਲ ਫੁੱਲ, ਫੁੱਲਾਂ ਦੇ ਸਦੱਕੇ ਲਏ,
ਭੌਰੇ ਲਟਬੌਰਿਆਂ ਨੂੰ ਆਈਆਂ ਖੁਸ਼ਹਾਲੀਆਂ।

ਪੰਛੀਆਂ ਨੇ ਗਾਵਿਆ ਹਿੰਡੋਲ ਤੇ ਬਸੰਤ ਰਾਗ,
ਚਿਰਾਂ ਪਿੱਛੋਂ ਰੱਬ ਨੇ ਮੁਰਾਦਾਂ ਨੇ ਵਿਖਾਲੀਆਂ।

ਕੇਸਰੀ ਦੁਪੱਟੇ ਨੂੰ ਬਸੰਤ ਕੌਰ ਪਹਿਨ ਜਦੋਂ,
ਡੋਰੇ ਦਾਫ ਨੈਣਾਂ ਵਿੱਚੋਂ ਸੁੱਟੀਆਂ ਗੁਲਾਲੀਆਂ।

## ਮੈਨੂੰ ਆ ਮਿਲ ਚੀਨੀ ਵਾਲਿਆ

ਅੱਜ ਨਿੱਖਰੀ ਸ਼ਾਨ ਬਹਾਰ ਦੀ, ਖਿੜ ਪਈ ਕੁਦਰਤ ਕਰਤਾਰ ਦੀ
ਅੱਖ ਪੱਟੀ ਸੁੱਤੀਆਂ ਡਾਲੀਆਂ, ਫੁਲ ਪਤਰਾਂ ਟੀਪਾਂ ਵਾਲੀਆਂ
ਕਲੀਆਂ ਨੇ ਵੇਸ ਵਟਾ ਲਿਆ, ਮੈਨੂੰ ਆ ਮਿਲ ਚੀਨੀ ਵਾਲਿਆ।

ਮੈਂ ਤੜਫਾਂ ਤੇਰੇ ਦਿਦਾਰ ਨੂੰ, ਤੇਰੇ ਰਹਿਮਤ ਭਰੇ ਪਿਆਰ ਨੂੰ
ਇਕ ਨੀਝ ਪਿਰਮ ਦੀ ਮਾਰ ਜਾ, ਮੇਰੇ ਵਿਗੜੇ ਕਾਜ ਸੁਆਰ ਜਾ
ਮੈਨੂੰ ਗਮਾਂ ਹਿਜਰ ਦਿਆਂ ਖਾ ਲਿਆ, ਮੈਨੂੰ ਆ ਮਿਲ ਚੀਨੀ ਵਾਲਿਆ।

ਤੂੰ ਵਸਨਾ ਏ ਦੇਸ ਦੁਰਾਡੜੇ, ਘਰ ਪਿਆ ਹਨੇਰਾ ਸਾਡੜੇ
ਚੌਤਰਫੀਂ ਖਿਲਰੇ ਜਾਲ ਨੇ, ਵਿਸਰ ਗਏ ਸਾਰੇ ਤਾਲ ਨੇ
ਮੈਨੂੰ ਮਾਇਆ ਨੇ ਭਰਮਾ ਲਿਆ, ਮੈਨੂੰ ਆ ਮਿਲ ਚੀਨੀ ਵਾਲਿਆ।

ਤੇਰੀ ਸੁਹਣੀ ਸੁਘੜ ਨੁਹਾਰ ਨੂੰ, ਤੇਰੇ ਸ਼ਾਂਤ ਭਰੇ ਦਰਬਾਰ ਨੂੰ
ਕਦੀ ਕੁਦਰਤ ਫੇਰ ਵਿਖਾਇ ਗੀ, ਤੇਰੇ ਚਰਨਾਂ ਨੂੰ ਪਰਸਾਇ ਗੀ।
ਰਾਹ ਤਕ ਦਿਆਂ ਜੁਗੜਾ ਗਾਲਿਆ, ਮੈਨੂੰ ਆ ਮਿਲ ਚੀਨੀ ਵਾਲਿਆ।

ਤੈਨੂੰ ਹੈਣ ਤੁਫੀਕਾਂ ਸਾਰੀਆਂ, ਕਿਉਂ ਸੰਗਤਾਂ ਮਨੋਂ ਵਿਸਾਰੀਆਂ?
ਉਹਲਾਂ ਕਿਉਂ ਨਹੀਂ ਹਟਾਉਂਦਾ? ਵਾਗਾਂ ਕਿਉਂ ਨਹੀਂ ਭੁਆਉਂਦਾ?
ਬਹੁ ਤੇਰਾ ਹਸਰ ਵਿਖਾ ਲਿਆ, ਮੈਨੂੰ ਆ ਮਿਲ ਚੀਨੀ ਵਾਲਿਆ।

ਤੂੰ ਜੀਵਨ ਮੇਰੀ ਜਾਨ ਦਾ, ਤੂੰ ਰਾਖਾ ਮੇਰੀ ਆਨ ਦਾ
ਤੂੰ ਰਹਿਬਰ ਏਸ ਜਹਾਨ ਦਾ, ਤੂੰ ਹਾਦੀ ਓਸ ਜਹਾਨ ਦਾ
ਮੈਂ ਤੇਰਾ ਦਵਾਰ ਤਕਾ ਲਿਆ, ਮੈਨੂੰ ਆ ਮਿਲ ਚੀਨੀ ਵਾਲਿਆ।

ਵੀ ਇਹੋ ਹੀ ਹਾਲ ਹੋਵੇਗਾ ਜਿਹਨਾਂ ਵਿਚ ਦੋ ਬੱਚੇ ਸਨ। ਇਕ ਅਸਲੋ ਹੀ ਅਬੋਧ ਬਾਲ ਸੀ। ਉਸ ਦਿਨ ਮਾਮੇ ਦੀ ਪਿੱਠ ਤੇ ਪਿਛੇ ਕਪੜੇ ਦੀ ਡੱਗੀ ਵਿਚ ਬੱਧਾ ਹੋਇਆ ਸੀ। ਅਸੀਂ ਬਹੁਤ ਸਾਰਾ ਜ਼ੋਰ ਲਾਇਆ ਕਿ ਬਚੇ ਨੂੰ ਨਾ ਮਾਰਿਆ ਜਾਵੇ ਪਰ ਉਸਨੂੰ ਤੋਪ ਨਾਲ ਸ਼ਹੀਦ ਕਰ ਦਿਤਾ। ਰੜ ਪਿੰਡ ਦੇ ਦੋ ਬਚੇ ਕਮਸ਼ਨ ਸ਼ਹੀਦ ਹੋਏ।

ਦਸਤਖਤ - ਡਾਕਟਰ ਸ਼ਿਵਚਰਨ ਰਾਇਕੋਟ

17 ਜਨਵਰੀ ਨੂੰ 50 ਸਿੰਘ ਸ਼ਹੀਦ ਹੋਏ ਸਨ। ਉਸ ਦਿਨ ਹੀ ਸਤਿਗੁਰੂ ਰਾਮ ਸਿੰਘ ਜੀ ਸਿਆੜ ਤੋਂ ਭੈਣੀ ਸਾਹਿਬ ਆਏ ਅਤੇ ਫਿਰ ਸਰਕਾਰੀ ਹੁਕਮ ਨਾਲ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਜੀ ਗੱਡੇ ਤੇ ਸਵਾਰ ਹੋਕੇ ਰਾਤ ਇਕ ਵਜੇ (18 ਜਨਵਰੀ ਅੰਮ੍ਰਿਤ ਵੇਲੇ) ਲੁਧਿਆਣੇ ਗਏ। ਜਿਥੋਂ ਮਿਸਟਰ ਜੈਕਸਨ ਦੀ ਕਮਾਂਡ ਹੇਨ ਰੇਲ ਗਡੀ ਵਿਚ ਸੂਬਿਆਂ ਅਤੇ ਸੇਵਕ ਨਾਨੂ ਸਿੰਘ ਨਾਲ ਇਲਾਹਾਬਾਦ ਭੇਜ ਦਿਤਾ। 18 ਜਨਵਰੀ ਨੂੰ ਬਾਕੀ ਸੋਲਾਂ ਸਿੰਘ ਵੀ ਕਾਵਨ ਨੇ ਤੋਪਾਂ ਨਾਲ ਸ਼ਹੀਦ ਕਰ ਦਿਤੇ। ਸ਼ਹੀਦਾਂ ਦੇ ਸਰੀਰ ਟੁਕੜੇ-ਟੁਕੜੇ ਹੋ ਚੁਕੇ ਸਨ। ਉਹਨਾਂ ਦੇ ਪਵਿਤਰ ਸਰੀਰਾਂ ਨੂੰ ਗਦੂ ਭੰਗੀ ਨੇ ਸੰਭਾਲਿਆ ਸੀ। ਜਿਸਨੇ ਦੋ ਖੂਹ ਪੁਟ ਕੇ ਸ਼ਹੀਦਾਂ ਦੇ ਸਰੀਰਾਂ ਦੇ ਟੁਕੜਿਆਂ ਨੂੰ ਦੋ ਖੂਹਾਂ ਵਿਚ ਸੁਟਕੇ ਉਪਰ ਮਿਟੀ ਪਾ ਦਿਤੀ ਸੀ। ਬਿਸ਼ਨ ਸਿੰਘ ਹਿਸਟੋਰੀਅਨ ਜੀ ਲਿਖਦੇ ਹਨ:-

ਸ਼ਹੀਦ ਸਿੰਘਾਂ ਦੇ ਖਿਲਰੇ ਸੀ, ਵਖੋ ਵਖ ਸੀ ਅੰਗ।
ਦੋਏ ਪੁਟੇ ਖੂਹਯਨ, ਨਪੇ ਧਰਤੀ ਸੰਗ।
ਬਸਤਰ ਦੋਸਾਲੇ ਸਿੰਘਾਂ ਦੇ, ਭੰਗੀਆਂ ਲਏ ਸੰਭਾਲ।
ਗਦੂ ਭੰਗੀ ਸਰਕਾਰ ਦਾ, ਦਸਦਾ ਏਸੀ ਹਾਲ।
ਗੂੰਜ ਕਲਰ ਚੋਂ ਆਵਦੀ, ਹਾੜ ਰੁਤ ਤੇ ਸਿਆਲ।
ਅੱਧੀ ਰਾਤੋਂ ਬੋਲਦੇ, ਸਿੰਘ ਸਤਿ ਸ੍ਰੀ ਅਕਾਲ।
ਪਿੰਡਾਂ ਵਾਲੇ ਲੋਕ ਸਭ, ਪੂਜਨ ਇਹ ਅਸਥਾਨ
ਆਣ ਪਤਾਸੇ ਵੰਡਦੇ, ਮੁਸ਼ਕਲ ਹੋਏ ਅਸਾਨ।
ਭੰਦਲੀ ਨਦੀ ਦੇ ਥਲ ਵਿਚ, ਜੋ ਸਿੰਘ ਹੋਏ ਸ਼ਹੀਦ।
ਲੋਥਾਂ ਦਿਤੀਆਂ ਨਪ ਸਨ, ਥਲ ਦੇ ਵਿਚ ਕੁਰਸੀਦ।
ਦੋ ਮਾਈਆਂ ਮਸਤਾਨੀਆਂ, ਉਹਨਾਂ ਦਾ ਪ੍ਰਬੰਧ।
ਪਟਿਆਲੇ ਬਹਾਦਰ ਗੜ੍ਹ ਕਿਲ੍ਹੇ, ਵਿਚ ਕੀਤੀਆਂ ਨਜਰਬੰਦ।
ਹੋਇਆ ਸਾਕਾ ਕੋਟਲੇ, ਦਸਿਆ ਸਾਰਾ ਹਾਲ।
ਬਿਕਰਮ ਉਨੀ ਸੌ ਅਠਾਈ ਸੀ, ਪੰਜੇ ਛੇ ਮਾਘ ਸਿਆਲ।

ਉਸ ਸਾਕੇ ਤੋਂ ਬਾਅਦ ਉਹ ਰਕੜ ਸ਼ਹੀਦਾਂ ਦਾ ਪਵਿਤਰ ਅਸਥਾਨ ਬਣ ਗਿਆ। ਜਿਥੇ ਇਲਾਕੇ ਦੇ ਲੋਕ ਨਤਮਸਤਕ ਹੁੰਦੇ ਅਤੇ ਉਹਨਾਂ ਦੀਆਂ ਮਨੋਕਾਮਨਾਵਾਂ, ਉਪਰੋਕਤ ਲਿਖਤ ਅਨੁਸਾਰ ਪੂਰੀਆਂ ਹੁੰਦੀਆਂ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲੀ ਵਾਰ ਸ਼ਹੀਦਾਂ ਦੀ ਯਾਦ ਵਿਚ ਉਸ ਅਸਥਾਨ ਤੇ 17-18 ਜਨਵਰੀ 1955 ਈਸਵੀ ਵਿਚ ਮੇਲਾ ਕੀਤਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਾਰ ਕਿਰਪਾ ਕੀਤੀ ਹੈ, ਉਸ ਅਸਥਾਨ ਸ਼ਹੀਦਾਂ ਦੀ ਯਾਦ ਵਿਚ ਸ਼ਾਨਦਾਰ ਯਾਦਗਾਰਾਂ ਦੀ ਉਸਾਰੀ ਕੀਤੀ ਹੈ।ਅਤੇ ਨਾਮਧਾਰੀ ਪੰਥ ਵਲੋਂ ਹਰ ਮਹੀਨੇ ਸਤਾਰਵੀਂ ਦਾ ਮੇਲਾ, ਸ਼ਹੀਦਾਂ ਦੀ ਯਾਦ ਵਿਚ ਮਨਾਇਆ ਜਾਂਦਾ ਹੈ ਅਤੇ ਸ਼ਹੀਦਾਂ ਨੂੰ ਯਾਦ ਕੀਤਾ ਜਾਂਦਾ ਹੈ।

– ਸੰਤ ਬਿਸ਼ਨ ਸਿੰਘ ਹਿਸਟੋਰੀਅਨ

# ਸ੍ਰੀ ਮਾਤਾ ਜੀਊਣ ਕੌਰ ਜੀ ਭੈਣੀ ਸਾਹਿਬ

ਜ਼ਿਲਾ ਹਿਸਾਰ ਤਸੀਲ ਸਰਸਾ ਆਪ ਦਾ ਪੇਕਾ ਪਿੰਡ ਥਰਾਜ ਘਘਰ ਨਦੀ ਦੇ ਨਜ਼ਦੀਕ ਹੈ। ਇਥੇ ਬਾਈ ਪਿੰਡ ਦੰਦੀਵਾਲ ਗੋਤ ਦੇ ਹਨ। ਸ੍ਰ. ਖੁਸ਼ਹਾਲ ਸਿੰਘ ਜੀ ਚੰਗੀ ਜਾਇਦਦ ਦੇ ਮਾਲਕ ਸਨ। ਇਹ ਨਾਮਧਾਰੀ ਪੰਥ ਦੇ ਬਾਈਆਂ ਸੂਬਿਆਂ ਵਿਚੋਂ ਗਿਣੇ ਜਾਂਦੇ ਸਨ। ਇਹਨਾਂ ਦੀ ਪਤਨੀ ਦਾ ਨਾਮ ਭਾਗ ਭਰੀ ਸੀ। ਜਿਸ ਦਾ ਪੇਓਕਾ ਪਿੰਡ ਗਿੱਲ ਰਾਮਪੁਰੇ ਨਜ਼ਦੀਕ ਹੈ। ਇਹਨਾਂ ਦੇ ਭਰਾ ਦਾ ਨਾਮ ਹਰਨਾਮ ਸਿੰਘ ਸੀ। ਭਾਗ ਭਰੀ ਆਪਣੇ ਪੇਕੇ ਘਰ 1916 ਵਿਚ ਚਲੀ ਗਈ। ਇਥੇ ਹੀ ਚੇਤਰ ਦੀ ਚੌਦਸ ਨੂੰ ਭਾਗ ਭਰੀ ਤੋਂ ਇਕ ਬੀਬੀ ਜਨਮੀ ਜਿਸ ਦਾ ਨਾਮ ਜੀਊਣ ਕੌਰ ਰੱਖਿਆ। ਦੂਸਰੀ ਬੀਬੀ ਦਾ ਜਨਮ ਥਰਾਜ ਵਿਚ ਭਾਗ ਭਰੀ ਤੋਂ 1918 ਮਾਘ ਦੀ ਪੂਰਨਮਾਸ਼ੀ ਨੂੰ ਹੋਇਆ। ਦੋਹਾਂ ਭੈਣਾਂ ਨੂੰ ਥਰਾਜ ਵਿਚ ਲਾਡ ਲਡਾਏ ਗਏ।

ਜਿਊਣ ਕੌਰ ਦੀ ਉਮਰ ਜਦ ਚਾਰ ਸਾਲ ਦੀ ਹੋ ਗਈ ਅਤੇ ਫਤਹਿ ਕੌਰ ਜੀ ਦੋ ਸਾਲ ਦੇ ਸਨ ਤਾਂ ਦੋਹਾਂ ਭੈਣਾਂ ਦੇ ਆਨੰਦ ਦੇਸ਼ ਦੇ ਰਿਵਾਜ ਅਨੁਸਾਰ ਪਰਾਤ ਵਿਚ ਬਿਠਾ ਕੇ ਫੇਰੇ ਦਿਤੇ। ਉਸ ਵੇਲੇ ਇਹ ਰਿਵਾਜ ਆਮ ਹੈ ਸੀ।

## ਸਤਿਗੁਰਾਂ ਦਾ ਹੁਕਮ ਨਾਮਾ

1920 ਵਿਚ ਭੈਣੀ ਸਾਹਿਬ ਤੋਂ ਸਤਿਗੁਰਾਂ ਨੇ ਹੁਕਮ ਨਾਮਾ ਸੰਗਤਾਂ ਪ੍ਰਤੀ ਲਿਖਿਆ ਕਿ ਪੰਦਰਾਂ-ਸੋਲਾਂ ਸਾਲਾਂ ਤੋਂ ਘਟ ਕੋਈ ਲੜਕੀ ਨਾ ਵਿਆਹੋ, ਪਰ ਸੂਬਾ ਖੁਸ਼ਹਾਲ ਸਿੰਘ ਜੀ ਨੇ ਦੋਵੇਂ ਬੀਬੀਆਂ ਦੇ ਵਿਆਹ ਬਾਲ ਉਮਰ ਵਿਚ ਕਰ ਦਿਤੇ ਸਨ। ਜਿਸ ਸਮੇਂ ਜਿਊਣ ਕੌਰ ਜੀ ਛੇ ਸਾਲ ਦੇ ਹੋਏ ਦੋਵੇਂ ਭੈਣਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਭੈਣੀ ਸਾਹਿਬ ਆਈਆਂ। ਸੂਬੇ ਖੁਸ਼ਹਾਲ ਸਿੰਘ ਨੇ ਸਤਿਗੁਰਾਂ ਦੇ ਹਜ਼ੂਰ ਦਾ ਸਬੰਧ ਭੇਟਾ ਕਰ ਦਿੱਤਾ। ਜਿਊਣ ਕੌਰ ਜੀ ਨੇ ਛੇ ਸਾਲ ਦੀ ਉਮਰ ਵਿਚ ਸਤਿਗੁਰਾਂ ਦੇ ਹਜ਼ੂਰ ਇਹ ਸ਼ਬਦ ਪੜ੍ਹਿਆ:-

ਤੁਧ ਧਿਆਇਨ ਬੇਦ ਕਤੇਬਾਂ ਸਣ ਖੜੇ।
ਗਣਤੀ ਗਣੀ ਨਾ ਜਾਇ ਕੇਤੇ ਦਰ ਪੜੇ।
ਬਰਮੇ ਤੁਧ ਧਿਆਇਣ ਇੰਦਰ ਇੰਦਾਸਣਾ।
ਸੰਕਰ ਬਿਸ਼ਨ ਅਵਤਾਰ ਹਰਿ ਜਸ ਭਾਖਣਾਂ।

ਮਿਠੇ ਮਿਠੇ ਬਚਨ ਸੁਣ ਕੇ ਸਤਿਗੁਰਾਂ ਨੇ ਹੁਕਮ ਕੀਤਾ, ਦੋਨੋਂ ਭੈਣਾਂ ਪੜ੍ਹਿਆ ਕਰੋ।ਕੱਠੀਆਂ ਹੀ ਮਿਲ ਕੇ ਰਿਹਾ ਕਰੋ। ਜਿਹੜਾ ਬਾਲ ਵਿਆਹ ਕੀਤਾ ਸੀ ਉਹ ਕੱਚਾ ਕਰ ਦਿਤਾ ਤੇ ਬਚਨ ਕੀਤਾ ਅਸੀਂ ਸੂਬਾ ਖੁਸ਼ਹਾਲ ਸਿੰਘ ਦੀਆਂ ਧੀਆਂ ਨੂੰ ਆਪੇ ਹੀ ਵਿਆਹਵਾਂਗੇ।

ਹੁਣ ਸੂਬਾ ਖੁਸ਼ਹਾਲ ਸਿੰਘ ਜੀ ਦਰਸ਼ਨ ਕਰਕੇ ਵਾਪਸ ਆ ਗਏ। ਦੋਹਾਂ ਭੈਣਾਂ ਨੂੰ ਨਾਨਕੇ ਘਰ ਮਾਮਾ ਹਰਨਾਮ ਸਿੰਘ ਤੋਂ ਗੁਰਮੁਖੀ ਦਾ ਬੋਧ ਤੇ ਗ੍ਰੰਥ ਸਾਹਿਬ ਦਾ ਪਾਠ ਕਰਵਾ ਦਿੱਤਾ। ਉਸ ਸਮੇਂ ਜਿਓਣ ਕੌਰ ਦੀ ਉਮਰ ਦਸ ਸਾਲ ਦੀ ਸੀ। 1928 ਦੀ ਮਘਰ ਨੂੰ ਸਤਿਗੁਰੂ ਜੀ ਪਰਦੇਸ਼ ਚਲੇ ਗਏ। ਭੈਣੀ ਸਾਹਿਬ ਵਿਚ ਗਾਰਦ ਦੇ ਪਹਿਰੇ ਲਗ ਗਏ। ਹਰ ਇਕ ਪਿੰਡ ਵਿਚ ਨਾਮਧਾਰੀ ਸਿੰਘ ਨਜ਼ਰਬੰਦ ਕੀਤਾ ਗਿਆ। ਤਿੰਨ ਕੂ ਸਾਲ ਦੇ ਬਾਅਦ ਮਹੰਤ ਦਰਬਾਰਾ ਸਿੰਘ ਜੀ ਨੇ ਸਤਿਗੁਰਾਂ ਦੇ ਦਰਸ਼ਨ ਰੰਗੂਨ ਵਿਚ ਜਾ ਕੀਤੇ। ਸਤਿਗੁਰਾਂ ਨੇ ਸਾਰੇ ਪੰਥ ਦੀ ਖਬਰ ਪੁਛਦਿਆਂ ਹੋਇਆਂ ਇਕ ਹੁਕਮਨਾਮਾ ਦਿੱਤਾ। ਜਿਸ ਵਿਚ ਲਿਖਿਆ ਸੀ ਸਾਰਾ ਸੰਤ ਖਾਲਸਾ ਪੰਥ ਬੁਧ ਸਿੰਘ ਨੂੰ ਮੇਰਾ ਰੂਪ ਜਾਣੇ। ਇਹਦੇ ਧੱਕੇ ਸਿਖ ਨੂੰ ਮੈਂ ਨਹੀਂ ਬਖਸ਼ਾਂਗਾ। ਬੁਧ ਸਿੰਘ ਦਾ ਨਾਮ ਹੁਣ, ਹਰੀ ਸਿੰਘ ਕਰਕੇ ਸਤਿਕਾਰ ਕਰੋ। ਮੇਰੇ ਦਰਸ਼ਨ ਦੀ ਨਮਿਤ ਸਾਰੇ ਦੇਸ਼ਾਂ ਦੀ ਸੰਗਤ ਗ੍ਰੰਥ ਸਾਹਿਬ ਦੇ ਪਾਠ ਕਰਕੇ ਭੋਗ ਪਾਉਣ। ਬਾਬਾ ਦਰਬਾਰਾ ਸਿੰਘ ਜੀ ਇਹ ਹੁਕਮ ਲੈ ਕੇ ਭੈਣੀ ਸਾਹਿਬ ਪੁੱਜੇ। ਸ੍ਰੀ ਗੁਰੂ ਹਰੀ ਸਿੰਘ ਜੀ ਦੇ ਹੁਕਮ ਵਿਚ ਪੰਜ ਦਰਬਾਰ ਸਾਹਿਬ ਦੇ ਪਾਠ ਆਰੰਭ ਕੀਤੇ ਗਏ। ਜਿਸ ਦੇ ਭੋਗ ਹਰ ਰੋਜ਼ ਪੈਂਦੇ ਸਨ। ਇਕ ਸੌ ਪਾਠ ਮਾਈ ਸਰ ਖਾਨੇ ਵਿਚ ਮਾਈ ਅਤਰੀ ਨੇ ਆਰੰਭ ਕਰ ਦਿਤੇ ਆਪਣੇ ਡੇਰੇ ਵਿਚ ।

ਮਾਹੀ ਸਰ ਖਾਨੇ ਵਿਚ ਜਿਊਣ ਕੌਰ ਤੇ ਫਤਹਿ ਕੌਰ ਜੀ ਨਾਲੇ ਸੱਠਾਂ ਸੱਤਰਾਂ ਸਿੰਘਾਂ ਦਾ ਲੰਗਰ ਕਰਦੀਆਂ ਤੇ ਪਾਠ ਵੀ ਕਰਦੀਆਂ। ਇਹ ਸਮਾਂ 1935 ਦਾ ਸੀ। ਭੈਣੀ ਸਾਹਿਬ ਵਿਚ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਮਹਿਲ ਸਾਹਿਬ ਕੌਰ ਜੀ ਸੰਸਾਰ ਤੋਂ ਕੂਚ ਹੋ ਗਏ। ਡੇਰੇ ਦੀ ਸੰਭਾਲਤਾ ਸ੍ਰੀ ਗੁਰੂ ਹਰੀ ਸਿੰਘ ਦੇ ਹਜ਼ੂਰ ਦਾਨ ਸਿੰਘ ਤੇ ਰਾਧੋ ਸਿੰਘ ਜੀ ਸਨ। ਮਾਈ ਗੁਰਦਈ ਖੰਨੇ ਵਾਲੀ ਦੇ ਹਥ ਖਜ਼ਾਨਾ ਸੌਂਪ ਦਿਤਾ ਗਿਆ।

ਮਾਈ ਗੁਰਦਈ ਨੇ ਅਖੰਡ ਪਾਠਾਂ ਦੇ ਆਰੰਭ ਕਰਨ ਸਮੇਂ ਬੜੀ ਸੇਵਾ ਕੀਤੀ। ਇਸ ਸਮੇਂ ਵਿਚ ਗੁਰੂ ਗੱਦੀ ਦੇ ਚਾਹਵਾਨ ਪੰਡਤ ਨਰੈਣ ਸਿੰਘ ਜੀ ਸਤਿਗੁਰਾਂ ਦੇ ਖਾਨਦਾਨ ਵਿਚੋਂ ਸਨ। ਸਤਿਗੁਰੂ ਬਨਣ ਦੇ ਵਲਵਲੇ ਉਨ੍ਹਾਂ ਦੇ ਅੰਦਰ ਉਠ ਖੜੇ। ਦੂਜਾ ਬੀਬੀ ਨੰਦਾਂ ਦਾ ਪੁੱਤਰ ਬਸੰਤ ਸਿੰਘ ਜੀ ਗੁਰੂ ਬਨਣ ਦੇ ਸ਼ੌਂਕੀ। ਇਹਨਾਂ ਦਾ ਖਿਆਲ ਸੀ ਕਿ ਗੁਰੂ ਹਰੀ ਸਿੰਘ ਦੇ ਪ੍ਰਲੋਕ ਵਸਣ ਤੋਂ ਬਾਅਦ ਅਸੀਂ ਗੁਰੂ ਬਣ ਜਾਵਾਂਗੇ।

"ਬਿਧ ਨਾਂ ਕੁਝ ਔਰ ਕੀ ਔਰ ਭਈ।" ਦੇ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵੀ ਬਚਨ ਪੂਰਾ ਹੋਣ ਲੱਗਾ: "ਬਾਬਾ ਖੁਸ਼ਹਾਲ ਸਿੰਘ ਤੇਰੀਆਂ ਦੋਹਾਂ ਧੀਆਂ ਨੂੰ ਆਪੇ ਵਿਆਹਵਾਂਗੇ।"

ਹਰਨਾਮ ਸਿੰਘ ਜੀ ਗਿਲਾਂ ਵਾਲੇ (ਮਾਤਾ ਜਿਊਣ ਕੌਰ ਜੀ ਦੇ ਮਾਮੇ) ਮਾਈ ਭਾਗ ਭਰੀ ਸੂਬੇ ਖੁਸ਼ਹਾਲ ਸਿੰਘ ਦੀ ਪਤਨੀ ਦੀਆ ਦੋ ਧੀਆਂ ਜਿਊਣ ਕੌਰ ਜੀ ਦੀ ਉਮਰ ਅਠਾਈ ਸਾਲ ਦੀ ਸੀ। ਫਤਹਿ ਕੌਰ ਦੀ ਉਮਰ ਛਬੀ ਸਾਲ ਦੀ ਸੀ। ਆਪ ਭੈਣੀ ਸਾਹਿਬ ਆ ਕੇ ਗੁਰੂ ਹਰੀ ਸਿੰਘ ਦੇ ਦਰਸ਼ਨ ਕੀਤੇ। ਸੂਬੇ ਖੁਸ਼ਹਾਲ ਸਿੰਘ ਨੇ ਦੋਵਾਂ ਬੀਬੀਆਂ ਦੇ ਆਨੰਦ ਕਰਨ ਵਾਸਤੇ ਸਲਾਹ ਕੀਤੀ। ਗੁਰੂ ਹਰੀ ਸਿੰਘ ਜੀ ਨਾਲ ਕਰਨੇ ਹੈਨ।

ਭਾਈ ਹਰਨਾਮ ਸਿੰਘ ਜੀ ਗਿੱਲਾਂ ਵਾਲੇ ਤੇ ਭਗਵਾਨ ਸਿੰਘ ਜੀ ਪਿਥੋਂ ਵਾਲੇ ਗੁਰੂ ਹਰੀ ਸਿੰਘ ਦੇ ਪਾਸ ਚੁਬਾਰੇ ਵਿੱਚ ਗਏ। ਸ੍ਰੀ ਗੁਰੂ ਹਰੀ ਸਿੰਘ ਜੀ ਨੀਵੀਂ ਪਾਈ ਸਿਮਰਨ ਕਰ ਰਹੇ ਸਨ। ਭਾਈ ਨਰੈਣ ਸਿੰਘ ਨੇ ਅਰਜ਼ ਕੀਤੀ ਸੱਚੇ ਪਾਤਸ਼ਾਹ ਜੀਉ, ਸਾਡੀ ਅਰਜ਼ ਨੂੰ ਪ੍ਰਵਾਨ ਕਰ ਕੇ ਆਪ ਉਠ ਕੇ ਖੜੇ ਹੋ ਜਾਉ। ਜਿਓਣ ਕੌਰ ਤੇ ਫਤਹਿ ਕੌਰ ਦਾ ਅਰਦਾਸਾ ਆਪ ਦੇ ਨਾਲ ਕਰਨ ਲੱਗੇ ਹਾਂ । ਭਾਈ ਨਰੈਣ ਸਿੰਘ ਜੀ ਨੇ ਗੁਰੂ ਹਰੀ ਸਿੰਘ ਜੀ ਨਾਲ ਫਤਹਿ ਕੌਰ ਤੇ ਜਿਊਣ ਕੌਰ ਦਾ ਅਰਦਾਸਾ ਕਰ ਦਿਤਾ। ਇਕ ਵੈਸਾਖ 1944 ਨੂੰ ਮਾਤਾ ਜਿਊਣ ਕੌਰ ਤੇ ਫਤਹਿ ਕੌਰ ਜੀ ਗੁਰੂ ਕੇ ਮਹਿਲ ਬਣ ਗਏ। ਸਾਰੀਆਂ ਸੰਗਤਾਂ ਨੇ ਦੋਹਾਂ ਮਾਤਾ ਦਾ ਸਤਿਕਾਰ ਕਰਕੇ ਸੀਸ ਨਿਵਾ ਦਿਤਾ। ਰਾਤ ਨੂੰ ਦੀਪਮਾਲਾ ਕੀਤੀ ਗਈ ਅਤੇ ਕੜਾਹ ਪ੍ਰਸ਼ਾਦਿ ਵਰਤਿਆ।

ਜਿਸ ਵੇਲੇ ਸੂਬਾ ਖੁਸ਼ਹਾਲ ਸਿੰਘ ਜੀ ਆਪਣੀਆਂ ਦੋਹਾਂ ਧੀਆਂ ਨੂੰ ਇਹ ਸਿਖਸ਼ਾ ਦਿਤੀ: ਜਿਊਣ ਕੌਰ ਤੇ ਫਤਹਿ ਕੌਰ ਜੀ ਤੁਸੀਂ ਅੱਜ ਤੋਂ ਜਗਤ ਮਾਤਾ ਬਣ ਗਏ ਹੋ। ਤੁਹਾਨੂੰ ਸੰਤ ਖਾਲਸਾ ਪੰਥ ਤੇ ਸਾਰਾ ਸੰਸਾਰ ਪੂਰਨ ਮਾਤਾ ਜਾਣ ਕੇ ਸੀਸ ਨਿਵਾਵੇਗਾ।

ਤੁਸੀਂ ਹਰ ਪ੍ਰਾਣੀ ਨੂੰ ਪਿਆਰ ਨਾਲ ਨਿਵਾਜਣਾ।

ਮੰਜੇ ਤੇ ਬੈਠ ਕੇ ਪਰਸ਼ਾਦਾ ਨਹੀਂ ਛਕਣਾ।
ਕੁਰਸੀ ਤੇ ਵੀ ਨਹੀਂ ਬੈਠਣਾਂ।
ਸਿਰ ਤੇ ਛਤਰੀ ਤਾਣ ਕੇ ਨਹੀਂ ਤੁਰਨਾ।
ਖੱਦਰ ਦੇ ਬਸਤਰ ਧਾਰਨੇ ਤੇ ਚੂੜੀਦਾਰ ਬਾਣਾ ਰੱਖਣਾ।
ਫਤਹਿ ਕੌਰ ਤੇਰੀ ਛੋਟੀ ਭੈਣ ਹੈ ਆਦਰ ਸਤਿਕਾਰ ਰੱਖਣਾ ਵਿਤਕਰਾ ਨਹੀਂ ਪਾਉਣਾ।
ਦੁਖ ਸੁਖ ਪੰਥ ਦਾ ਆਪਣੇ ਸਰੀਰ ਤੇ ਕੱਟਣਾ।
ਗੁਰੂ ਗੱਦੀ ਤੇ ਲੰਗਰ ਦਾ ਸਦਾ ਹੀ ਅਦਬ ਤੇ ਸਤਿਕਾਰ ਕਰਨਾ।
ਅੰਮ੍ਰਿਤ ਵੇਲੇ ਹਨੇਰੇ ਜਾਕੇ ਮੈਦਾਨ ਜਾਕੇ ਇਸ਼ਨਾਨ ਕਰਨਾ।
ਜੇ ਕੋਈ ਬੁਰਾ ਬਚਨ ਕਰੇ ਤੁਸਾਂ ਸ਼ਾਂਤ ਰਹਿਣਾ। ਸਭ ਦੇ ਸਤਿਕਾਰ ਵਿਚ ਮਿਠਾ ਬੋਲਣਾ। ਪਰ ਜੋ ਕੰਮ ਵੀ ਕਰਨਾ ਹੋਵੇ ਪਹਿਲੇ ਅਰਦਾਸਾ ਕਰਕੇ ਕਰਨਾ।

ਇਹ ਸਿਖਿਆ ਦੇ ਕੇ ਖੁਸ਼ਹਾਲ ਸਿੰਘ ਜੀ ਆਪਣੇ ਪਿੰਡ ਥਰਾਜ ਵਿਚ ਆ ਗਏ। ਉਸ ਦਿਨ ਕੁਝ ਸਿੰਘਾਂ ਨੇ ਡੇਰੇ ਅੰਦਰ ਘਿਉ ਦੀਆਂ ਜੋਤਾਂ ਨਾਲ ਦੀਪ ਮਾਲਾ ਕੀਤੀ।

ਦਾਨ ਸਿੰਘ ਗਗੜ ਪੁਰਾ, ਰਾਗੋ ਸਿੰਘ ਜੀ ਲੱਲਾਂ, ਸਾਹਿਬ ਸਿੰਘ ਜੀ ਭੰਮਾ ਬਦੀ, ਨਰੈਣ ਸਿੰਘ ਜੀ ਗੋਡਿਆਂ ਵਾਲੇ ਨਰੈਣ ਸਿੰਘ ਤੇ ਜੈ ਸਿੰਘ ਜੀ ਲੱਲਾਂ ਵਾਲੇ, ਸੋਭਾ ਸਿੰਘ ਜੀ ਅਟਾਲਾਂ ਵਾਲੇ, ਜਿਊਣ ਸਿੰਘ ਜੀ ਝੱਬਰਾਂ ਵਾਲੇ ਆਦਿ ਸਿੰਘਾਂ ਨੇ ਕੜਾਹ ਪ੍ਰਸ਼ਾਦਿ ਸਾਰੇ ਭੈਣੀ ਸਾਹਿਬ ਨਗਰ ਵਿਚ ਵਰਤਾਇਆ।

ਸੁਖੂ ਤੇ ਘਮੰਡੋ ਹਮੀਰੇ ਨੰਬਰਦਾਰ ਨੇ ਬੜਾ ਦੁਖ ਮੰਨਿਆ। ਉਹਨਾਂ ਨੇ ਜ਼ਿਲੇ ਪਾਸ ਰਿਪੋਰਟ ਪੁਚਾਈ। ਉਸੇ ਵੇਲੇ ਜ਼ਿਲੇ ਦੇ ਅਫਸਰਾਂ ਵਲੋਂ ਮਾਤਾ ਜਿਊਣ ਕੌਰ ਤੇ ਮਾਤਾ ਫਤਹਿ ਕੌਰ ਨੂੰ ਡੇਰੇ ਦੇ ਵਿਚ ਨਜ਼ਰਬੰਦ ਕਰ ਦਿੱਤਾ। ਦੋਹਾਂ ਮਾਤਾ ਦੀ ਹਾਜਰੀ ਹਰ ਰੋਜ਼ ਪੁਲਸ ਲਿਖਦੀ ਹੁੰਦੀ ਸੀ। ਇਹਨਾਂ ਦਿਨਾਂ ਵਿਚ ਹੀ ਖੰਨੇ ਵਾਲੀ ਮਾਈ ਗੁਰਦਈ ਨੇ ਖਜ਼ਾਨੇ ਦੀਆਂ ਕੁੰਜੀਆਂ ਮਾਤਾ ਜਿਊਣ ਕੌਰ ਨੂੰ ਸੌਂਪ ਦਿਤੀਆਂ। ਮਾਤਾ ਜਿਊਣ ਕੌਰ ਜੀ ਲੰਗਰ ਦੇ ਬਰਤਨ ਮਾਂਜਦੇ ਅਤੇ ਬੁਹਾਰੀ ਕਰਦੇ।

## ਸਾਹਿਬਜ਼ਾਦੇ ਦਾ ਪਰਗਟ ਹੋਣਾ

ਗੁਰੂ ਹਰੀ ਸਿੰਘ ਦੇ ਘਰ ਮਾਤਾ ਜਿਊਣ ਕੌਰ ਤੋਂ 1946 ਦੇ ਬਿਕ੍ਰਮ ਚੇਤ ਵਦੀ ਤੀਜੇ ਦਿਨ ਐਤਵਾਰ ਸੂਰਜ ਦੇ ਢਲਦੇ ਨਾਲ ਸਤਿਗੁਰੂ ਪਰਤਾਪ ਸਿੰਘ ਜੀ ਪਰਗਟੇ। ਇਕ ਬਾਬਾ ਵੀਰ ਸਿੰਘ ਜੀ, ਚੂਨੀ ਵਾਲੇ ਪੂਰਨ ਸੰਤ ਸਨ, ਉਹਨਾਂ ਨੇ ਮਹਾਰਾਜ ਸਾਹਿਬਜ਼ਾਦੇ ਜੀ ਨੂੰ ਭਜਨ ਦੱਸਿਆ। ਦੂਜੇ ਸਾਹਿਬਜ਼ਾਦੇ ਮਹਾਰਾਜ ਨਿਹਾਲ ਸਿੰਘ ਜੀ 1949 ਦੇ ਕਤਕ ਵਦੀ ਦਸਮੀ ਨੂੰ ਭੈਣੀ ਸਾਹਿਬ ਪ੍ਰਗਟ ਹੋਏ। ਤੀਜਾ, ਸਾਹਿਬਜ਼ਾਦਾ ਮਹਾਰਾਜ ਗੁਰਦਿਆਲ ਸਿੰਘ ਜੀ ਦਸਮੀ ਕੱਤਕ ਵਦੀ ਨੂੰ 1954 ਦੇ ਸੋਮਵਾਰ ਨੂੰ ਪਰਗਟੇ।

## 56 ਦੇ ਅਕਾਲ ਤੇ ਮਾਤਾ ਜਿਊਣ ਕੌਰ ਜੀ ਦਾ ਉਦਮ

56 ਨੂੰ ਪਿਆ ਅਕਾਲ ਸਾਰੇ ਭਾਰਤ ਤੇ ਮਸ਼ਹੂਰ ਹੈ। ਲੱਖਾਂ ਬੰਦੇ ਭੁਖ ਦੇ ਦੁਖੋਂ ਤੰਗ ਆਕੇ ਭੈਣੀ ਸਾਹਿਬ ਦਾ ਸਦਾ ਵਰਤ ਸੁਣ ਕੇ ਤਿੰਨ ਤਿੰਨ ਕੋਹ ਅਦਾਲੇ ਆ ਬੈਠੇ। ਮਾਤਾ ਜਿਊਣ ਕੌਰ ਜੀ ਨੇ ਤਿੰਨ ਮਹੀਨੇ ਲੱਖਾਂ ਬੰਦਿਆਂ ਨੂੰ ਅੰਨ ਛਕਾ ਕੇ ਤ੍ਰਿਪਤ ਕੀਤਾ। ਮਾਤਾ ਜੀ ਲੋੜਵੰਦ ਯਾਤਰੂਆਂ ਨੂੰ ਜੋੜਾ, ਬਸਤਰ, ਮਾਲਾ, ਗੜਵਾ ਅਤੇ ਪਊਏ ਦੇ ਕੇ ਨਿਹਾਲ ਕਰ ਦੇਂਦੇ ਸਨ।

ਮਾਤਾ ਜਿਊਣ ਕੌਰ ਜੀ ਯਾਤਰੂਆਂ ਨੂੰ ਪਸ਼ਾਦਾ ਆਪ ਛਕਾਉਂਦੇ। ਗੜਵੇ ਦੇ ਵਿਚੋਂ ਤਤੀਰੀ ਬੰਨ ਕੇ ਘਿਉ ਥਾਲੇ ਵਿਚ ਪਾ ਦੇਂਦੇ ਸਨ। ਕਿਸੇ ਨੂੰ ਪਲਿਆਂ ਨਾਲ ਘਿਉ ਨਹੀਂ ਪਾਇਆ। 1962 ਵਿਚ ਇਕ ਅਤਰੀ ਨਾਮ ਦੀ ਬੀਬੀ ਨੇ ਪੰਥ ਵਿਚ ਵਿਘਨ ਪਾਉਣਾ ਸ਼ੁਰੂ ਕਰ ਦਿੱਤਾ। ਜਿਸ ਨੂੰ ਪੰਥ ਵਿਰੋਧੀਆਂ ਦੀ ਤੇ ਅੰਗਰੇਜ਼ ਦੀ ਮਦਦ ਮਿਲ ਗਈ ਸੀ। ਕੁਝ ਜੋਸ਼ੀਲੇ ਸਿੰਘਾਂ ਨੇ ਅਤਰੀ ਦੇ ਸਾਥੀਆਂ ਨੂੰ ਕਤਲ ਕਰ ਦਿੱਤਾ। ਮਾਤਾ ਜਿਊਣ ਕੌਰ ਜੀ ਨੂੰ ਦੋ ਮਹੀਨੇ ਬਹਾਦਰ ਗੜ੍ਹ ਦੇ ਕਿਲੇ ਵਿਚ ਨਜਰ ਬੰਦ ਕਰ ਦਿੱਤਾ। 1963 ਵਦੀ ਦਸਮੀ ਨੂੰ ਸ੍ਰੀ ਗੁਰੂ ਹਰੀ ਸਿੰਘ ਜੀ ਪਰਲੋਕ ਗਮਨ ਕਰ ਗਏ। ਮਾਤਾ ਜਿਊਣ ਕੌਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਗੁਰੂ ਗੱਦੀ ਤੇ ਬਿਠਾਲ ਦਿੱਤਾ।

**ਗਿਆਨੀ ਕਾਲਾ ਸਿੰਘ ਜੀ ਲਿਖਦੇ ਹਨ:-**

'ਮਾਤਾ ਜੀਵਨ ਕੌਰ ਆਏ ਉਨ ਮਾਲਾ ਹੱਥ ਲਿਆਏ,
ਸਾਹਿਜ਼ਾਦਿਆਂ ਦੇ ਗਲ ਵਿਚ ਪਾਈ ਆਣਕੇ।
ਸਤਿਗੁਰੂ ਪਰਤਾਪ ਸਿੰਘ ਗੁਰੂ ਪੰਥ ਖਾਲਸੇ ਦੇ,
ਪੰਥ ਦੇ ਸਹਾਈ ਸੰਤ ਖਾਲਸੇ ਦੇ ਜਾਣਕੇ।'

ਸਤਿਗੁਰੂ ਪਰਤਾਪ ਸਿੰਘ ਜੀ ਨੂੰ ਗੱਦੀ ਦੀ ਰਸਮ ਦੇਣ ਸਮੇਂ 55 ਮਣ ਘਿਉ ਦਾ ਕੜਾਹ ਪ੍ਰਸ਼ਾਦ ਕਰ ਕੇ ਪਟੜੀ ਫੇਰ ਦੇ ਨਗਰ ਦੇ ਲੋਕਾਂ ਨੂੰ ਸੱਦ ਕੇ ਪ੍ਰਸ਼ਾਦ ਛਕਾਇਆ। ਮਾਤਾ ਜਿਊਣ ਕੌਰ ਜੀ ਦਾ ਤਪ ਤੇਜ਼ ਸਾਰੇ ਜਗਤ ਵਿਚ ਫੈਲ ਗਿਆ। ਮਾਤਾ ਜੀ ਹਰ ਰੋਜ਼ ਕੰਠੋਂ ਪੰਜ ਗਰੰਥੀ ਦਾ ਪਾਠ ਕਰਦੇ ਹੁੰਦੇ ਸਨ। ਮਾਤਾ ਜੀ ਪੰਜ ਮਾਲਾ ਭਗੌਤੀਆਂ ਦੀਆਂ ਤੇ ਪੰਜ ਮਾਲਾ ਭਜਨ ਦੀਆਂ ਫੇਰਦੇ ਸਨ। ਮਾਤਾ ਜੀ ਲੂਨ ਮਿਰਚ ਕਦੀ ਨਹੀਂ ਸਨ ਖਾਂਦੇ। ਮਾਤਾ ਜੀ ਹਰ ਸਾਲ ਜੇਠ ਹਾੜ ਦੇ ਮਹੀਨੇ ਪੰਜਾਂ ਪਿੰਡਾਂ ਦੇ ਰਸਤਿਆਂ ਉਤੇ ਮਿਠਾ ਪਾਣੀ ਰਾਹੀਆਂ ਨੂੰ ਪਿਆਉਂਦੇ ਹੁੰਦੇ ਸਨ। ਮਾਤਾ ਜੀ ਦੇ ਹੁੰਦਿਆਂ ਭੈਣੀ ਸਾਹਿਬ ਵਿਚ ਪੰਦਰਾਂ ਮਣ ਆਟਾ ਰੋਜ਼ ਪਕਾਉਂਦੇ ਸਨ। ਪੈਂਤੀ ਸੇਰ ਘਿਉ ਜਾਂ ਇਕ ਮਣ ਵਰਤਿਆ ਜਾਂਦਾ ਸੀ।

ਸ੍ਰੀ ਮਾਤਾ ਜੀ ਲੰਗਰ ਵਾਸਤੇ ਇਕ ਮਣ ਦਾਲੇ ਮਗਰ ਇਕ ਸੇਰ ਘਿਉ ਪਾਉਂਦੇ ਹੁੰਦੇ ਸਨ ਅਤੇ ਦੋ ਸੇਰ ਘਿਉ ਨਾਲ ਪਰਸ਼ਾਦੇ ਚੋਪੜ ਹੁੰਦੇ ਸਨ। ਮਾਤਾ ਜੀ ਨਿੰਦਕ ਨੰਬਰਦਾਰ ਸੁਖੁ ਤੇ ਮੁੰਡਾ ਦੇ ਘਰ ਜਾਕੇ ਲੋੜ ਅਨੁਸਾਰ ਪਦਾਰਥ ਦੇ ਆਉਂਦੇ। ਮਾਤਾ ਜੀ ਜਦ ਕੋਈ ਪਿੰਡ ਵਿਚੋਂ ਸੌਹਰੇ ਘਰ ਕੁੜੀ ਤੁਰਦੀ ਉਹਨੂੰ ਬਸਤਰ ਤੇ ਇਕ ਰੁਪਇਆ ਦਿੰਦੇ ਸਨ। ਮਾਤਾ ਜੀ ਜਿਸ ਸਿਖ ਨੂੰ ਇਕ ਵਾਰ ਵੇਖ ਲੈਂਦੇ ਵੀਹ ਜਾਂ ਤੀਹ ਸਾਲ ਪਿਛੋਂ ਉਹਦਾ ਨਾਮ ਲੈ ਕੇ ਉਹਨੂੰ ਸਿਆਣ ਲੈਂਦੇ ਸਨ। ਮਾਤਾ ਜੀ ਪੁਲਸ ਦੇ ਸਿਪਾਹੀਆਂ ਨੂੰ ਜੋ ਸਿੰਘਾਂ ਤੇ ਜ਼ੁਲਮ ਕਰਦੇ ਹੁੰਦੇ ਸਨ ਪੁਤਰਾਂ ਵਾਂਗ ਦੁਧ ਘਿਉ ਵੀ ਦੇ ਦੇਂਦੇ ਸਨ। ਮਾਤਾ ਜੀ ਉਨੀ ਸੌ ਅਠਾਨਵੇਂ ਵਿਚ ਸਹੇਵੇ ਸਾਹਿਬ ਪੁੱਜ ਕੇ ਅਖੰਡ ਪਾਠ ਕਰਾਉਣ ਲਗੇ। ਮਾਤਾ ਜੀ ਨੇ ਇਸੇ ਸਾਲ ਨੌਹਰ ਵਿਚ ਇਕ ਸੌ ਇਕ ਪਾਠ ਸਾਧਾਰਨ ਕਰਕੇ ਭੋਗ ਪਵਾਏ।ਇਕ ਸਮੇਂ ਸੰਗਤਾਂ ਨੇ ਅਰਜ਼ ਕੀਤੀ ਕਿ ਸਤਿਗੁਰਾਂ ਦੇ ਦਰਸ਼ਨ ਕਦ ਹੋਣਗੇ।

ਮਾਤਾ ਜੀ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਭਾਰਤ ਵਿਚ ਜ਼ਰੂਰ ਦਰਸ਼ਨ ਦੇਣਗੇ, ਪਰ ਮੇਰਾ ਸਰੀਰ ਨਹੀਂ ਰਹਿਣਾ । ਮਾਤਾ ਜੀ ਚਾਲੀ ਸਾਲ ਨਜ਼ਰਬੰਦ ਰਹੇ। ਮਾਤਾ ਜੀ ਜਦ ਵੀ ਕਿਸੇ ਸਿੰਘ ਦੇ ਘਰ ਭੋਗ ਜਾਂ ਮੇਲੇ ਤੇ ਜਾਂਦੇ ਤਾਂ ਅੰਗਰੇਜ਼ ਗੌਰਮਿੰਟ ਤੋਂ ਇਜਾਜ਼ਤ ਲੈਂਦੇ ਸਨ।

ਮਾਤਾ ਜੀ ਦੇ ਲੰਗਰ ਦੀ ਕਾਰ ਦਿਨ ਦੁਗਨੀ ਤੇ ਰਾਤ ਚੌਗੁਣੀ ਸੀ। ਮਾਤਾ ਜੀ ਤਰਾਸੀ ਸਾਲ ਦੀ ਉਮਰ ਵਿਚ ਉੱਨੀ ਸੌ ਨੜਿੱਨਵੇਂ ਦੇ ਫਗਣ ਤਿੰਨ ਨੂੰ ਸੁਕਰਵਾਰ ਨੌਂ ਵਜੇ ਆਪਣਾ ਚੋਲਾ ਭੈਣੀ ਸਾਹਿਬ ਛੱਡ ਗਏ।ਆਪ ਦੀ ਰਸਨਾ ਤੇ ਅੰਤਮ ਸ਼ਬਦ ਇਹ ਸਨ :

"ਦੇਹ ਸਜਣ ਅਸੀਸੜੀਆਂ ਜਿਉਂ ਹੋਵੇ ਸਾਹਿਬ ਸਿਉਂ ਮੇਲੁ ॥"
ਮਾਤਾ ਜੀ ਦੀ ਦੇਹ ਦਾ ਸੰਸਕਾਰ ਮੰਗਲਵਾਰ ਦਸ ਵਜੇ ਮਰਕਟ ਅਸਥਾਨ ਵਿਚ ਕੀਤਾ ਗਿਆ। ਸਤਿਗੁਰੂ ਪਰਤਾਪ ਸਿੰਘ ਜੀ ਨੇ ਭੈਣੀ ਸਾਹਿਬ ਦੋ ਸੌ ਨੱਬੇ ਪਾਠਾਂ ਦੇ ਭੋਗ ਪਵਾਏ।

**(- ਪੁਸਤਕ 'ਅਜ਼ਾਦੀ ਲਹਿਰ ਤੇ ਨਾਮਧਾਰੀ ਦੇਵੀਆਂ ਦਾ ਇਤਿਹਾਸ' ਵਿਚੋਂ)**

ਅੰਤਰਰਾਸ਼ਟਰੀ ਮਾਤ-ਭਾਸ਼ਾ ਦਿਵਸ 'ਤੇ ਵਿਸ਼ੇਸ਼

-ਡਾ. ਕੁਲਦੀਪ ਸਿੰਘ



# ਪੰਜਾਬੀ ਭਾਸ਼ਾ ਦੇ ਸੰਕਟ ਦੀਆਂ ਜੜ੍ਹਾਂ

ਪੰਜਾਬੀ ਭਾਸ਼ਾ ਦੇ ਸੰਕਟ ਨੂੰ ਸਮਝਣ ਲਈ ਪਿਛਲੇ ਪੰਜ ਦਹਾਕਿਆਂ ਦੇ ਵਿਕਾਸ ਮਾਡਲ ਨੂੰ ਸਮਝਣਾ ਜ਼ਰੂਰੀ ਹੈ ਕਿ ਕਿਸ ਤਰ੍ਹਾਂ ਪੰਜਾਬ ਵਿੱਚ ਤੇਜ਼ੀ ਨਾਲ ਹੋਏ ਸ਼ਹਿਰੀਕਰਨ ਨੇ ਸਕੂਲ ਪੱਧਰ ਦੇ ਸਿੱਖਿਆ ਤੰਤਰ ਨੂੰ ਹਿਲਾ ਕੇ ਰੱਖ ਦਿੱਤਾ ਹੈ। ਇਸ ਦਾ ਸਭ ਤੋਂ ਵੱਡਾ ਪ੍ਰਭਾਵ ਪੰਜਾਬੀ ਭਾਸ਼ਾ, ਸਾਹਿਤ, ਸੱਭਿਆਚਾਰ ਅਤੇ ਸਿੱਖਿਆ ਉੱਪਰ ਪਿਆ ਹੈ। ਦੁਨੀਆ ਭਰ ਦੀਆਂ ਖੋਜਾਂ ਨੇ ਸਿੱਧ ਕੀਤਾ ਹੈ ਕਿ ਜਦੋਂ ਵੀ ਸਕੂਲ ਪ੍ਰਬੰਧ ਵਿੱਚੋਂ ਭਾਸ਼ਾ ਜਲਵਤਨ ਕੀਤੀ ਜਾਂਦੀ ਹੈ ਤਾਂ ਹੌਲੀ-ਹੌਲੀ ਨਵੀਂ ਪੀੜ੍ਹੀ ਵੀ ਆਪਣੀ ਮਾਤ-ਭਾਸ਼ਾ ਨੂੰ ਵਿਸਾਰ ਦਿੰਦੀ ਹੈ।

ਪੰਜਾਬ ਵਿੱਚ ਸਕੂਲੀ ਪੱਧਰ ਉੱਪਰ ਅਜਿਹਾ ਹੀ ਵਰਤਾਰਾ ਪਿਛਲੇ ਚਾਰ ਦਹਾਕਿਆਂ ਵਿੱਚ ਵਾਪਰਿਆ ਜਦੋਂ ਮੱਧ ਵਰਗੀ ਜਮਾਤ ਤੋਂ ਲੈ ਕੇ ਉਚੇਰੀ ਸ਼੍ਰੇਣੀ ਤੱਕ ਨੇ ਆਪਣੇ ਧੀਆਂ-ਪੁੱਤਾਂ ਨੂੰ ਮਾਤ-ਭਾਸ਼ਾ ਵਿੱਚ ਪੜ੍ਹਾਉਣ ਵਾਲੇ ਸਕੂਲਾਂ ਤੋਂ ਅਲੱਗ ਕਰਕੇ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਵਿੱਚ ਪੜ੍ਹਨ ਭੇਜ ਦਿੱਤਾ। ਇਹ ਸਮੁੱਚਾ ਜਾਲ ਸ਼ਹਿਰੀ ਪੜ੍ਹੀ-ਲਿਖੀ ਆਬਾਦੀ ਨੂੰ ਪੂਰੀ ਤਰ੍ਹਾਂ ਆਪਣੀ ਗ੍ਰਿਫ਼ਤ ਵਿੱਚ ਲੈ ਚੁੱਕਿਆ ਹੈ। ਹੁਣ ਪੇਂਡੂ ਖੇਤਰ ਨੂੰ ਵੀ ਬੁਰੀ ਤਰ੍ਹਾਂ ਆਇਲਟਸ ਦੇ ਕੇਂਦਰਾਂ ਤੋਂ ਲੈ ਕੇ ਦੂਰ ਦੁਰੇਡੇ ਤੱਕ ਖੁੱਲ੍ਹੇ ਪ੍ਰਾਈਵੇਟ ਸਕੂਲਾਂ ਨੇ ਆਪਣੇ ਘੇਰੇ ਵਿੱਚ ਲੈ ਲਿਆ ਹੈ।

ਪੰਜਾਬੀ ਭਾਸ਼ਾ ਦਾ ਸੁਨਹਿਰੀ ਦੌਰ 1970 ਤੱਕ ਰਿਹਾ ਹੈ ਜਦੋਂ ਸਮੁੱਚੇ ਪੰਜਾਬ ਵਿੱਚ 90% ਤੋਂ ਵੱਧ ਵਿਦਿਆਰਥੀ ਸਰਕਾਰੀ ਤੇ ਗ੍ਰਾਂਟ-ਇਨ-ਏਡ ਸਕੂਲਾਂ ਵਿੱਚ ਪੜ੍ਹਦੇ ਸਨ। ਉਸ ਦੌਰ ਵਿੱਚ ਹਰੇਕ ਵਿਸ਼ਾ ਪੰਜਾਬੀ ਭਾਸ਼ਾ ਵਿੱਚ ਪੜ੍ਹਾਇਆ ਜਾਂਦਾ ਸੀ ਅਤੇ ਆਸਾਨੀ ਨਾਲ ਵਿਦਿਆਰਥੀ ਹਿੰਦੀ ਅਤੇ ਅੰਗਰੇਜ਼ੀ ਵਿੱਚ ਵੀ ਮੁਹਾਰਤ ਕਰ ਲੈਂਦੇ ਸੀ। ਇਸ ਕਰਕੇ ਉਸ ਦੌਰ ਦੇ ਪੰਜਾਬੀ ਲੇਖਕ, ਵਿਗਿਆਨੀ, ਅਰਥਸ਼ਾਸਤਰੀ, ਡਾਕਟਰ ਅਤੇ ਇੰਜਨੀਅਰਾਂ ਦੀ ਤਿੰਨਾਂ ਭਾਸ਼ਾਵਾਂ ਵਿੱਚ ਇੱਕੋ ਜਿਹੀ ਮੁਹਾਰਤ ਹੁੰਦੀ ਸੀ।

ਪੰਜਾਬ ਵਿੱਚ ਭਾਸ਼ਾ ਦਾ ਸੰਕਟ 1980 ਤੋਂ ਬਾਅਦ ਸ਼ੁਰੂ ਹੁੰਦਾ ਹੈ ਜਦੋਂ ਸਮੁੱਚਾ ਪੰਜਾਬ ਅਤਿਵਾਦ ਦੀ ਮਾਰ ਹੇਠ ਆਇਆ ਸੀ। ਇਸ ਦੌਰ ਵਿੱਚ ਪੇਂਡੂ ਖੇਤਰ ਤੋਂ ਬਹੁਗਿਣਤੀ ਜਿਨ੍ਹਾਂ ਵਿੱਚ ਸਰਕਾਰੀ ਮੁਲਾਜ਼ਮ, ਵਪਾਰੀ, ਧਨੀ-ਕਿਸਾਨ, ਸਿਆਸਤਦਾਨ ਅਤੇ ਹੋਰ ਆਰਥਿਕ ਤੌਰ 'ਤੇ ਸਰਦੇ ਪੁੱਜਦੇ ਲੋਕ ਸ਼ਹਿਰਾਂ ਵੱਲ ਪਰਵਾਸ ਕਰ ਗਏ ਸਨ। ਇਸ ਦਾ ਮੁੱਖ ਕਾਰਨ ਇਹ ਸੀ ਕਿ ਪੇਂਡੂ ਖੇਤਰ ਵਿੱਚ ਅਤਿਵਾਦ ਦੇ ਦਿਨਾਂ ਵਿੱਚ ਸਰਕਾਰੀ ਸਕੂਲਾਂ ਦੀ ਪੜ੍ਹਾਈ ਦੀ ਪ੍ਰੀਕਿਰਿਆ ਲਗਭਗ ਬੰਦ ਹੋ ਗਈ ਸੀ। ਉਪਰੋਕਤ ਵਰਗਾਂ ਨੇ ਆਪਣੇ ਬੱਚਿਆਂ ਦੀ ਪੜ੍ਹਾਈ ਲਈ ਪ੍ਰਾਈਵੇਟ ਸਕੂਲਾਂ ਦੀ ਚੋਣ ਕੀਤੀ ਜਿਨ੍ਹਾਂ ਦੀ ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਸੀ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਿੱਖਿਆ ਵਿਭਾਗ ਦੀ ਖੋਜਾਰਥਣ ਮਨਦੀਪ ਕੌਰ ਨੇ 1980 ਤੋਂ ਬਾਅਦ ਦੇ ਸ਼ਹਿਰੀਕਰਨ ਦਾ ਸਿੱਖਿਆ ਨਾਲ ਕੀ ਰਿਸ਼ਤਾ ਹੈ? ਉੱਪਰ ਖੋਜ ਕਰਦਿਆਂ ਤੱਥ ਪੇਸ਼ ਕੀਤੇ ਕਿ ਪੰਜਾਬ ਦੀ ਪ੍ਰਤੀਨਿਧਤਾ ਕਰਦੇ ਤਿੰਨ ਸ਼ਹਿਰ ਪਟਿਆਲਾ, ਲੁਧਿਆਣਾ ਅਤੇ ਅੰਮ੍ਰਿਤਸਰ ਵਿੱਚ 1980 ਤੋਂ ਬਾਅਦ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਵਿੱਚ ਬੇਤਹਾਸ਼ਾ ਵਾਧਾ ਹੋਇਆ ਹੈ। 1981 ਵਿੱਚ ਪਟਿਆਲਾ ਦੀ ਆਬਾਦੀ 2 ਲੱਖ ਤੋਂ ਵਧ ਕੇ ਅੱਜ 5 ਲੱਖ ਹੋ ਗਈ ਹੈ, ਪਰ ਸਰਕਾਰੀ ਸੈਕੰਡਰੀ ਸਕੂਲਾਂ ਦੀ ਗਿਣਤੀ ਸਿਰਫ਼ 08 ਹੈ ਅਤੇ ਅੰਗਰੇਜ਼ੀ ਮਾਧਿਅਮ ਵਾਲੇ 300 ਤੋਂ ਵੱਧ ਸਕੂਲ ਹਨ। ਇਸੇ ਤਰ੍ਹਾਂ 1981 ਵਿੱਚ ਲੁਧਿਆਣਾ ਦੀ ਆਬਾਦੀ 6 ਲੱਖ ਤੋਂ ਵਧ ਕੇ 18 ਲੱਖ ਹੋ ਗਈ ਹੈ। ਸਰਕਾਰੀ ਸੈਕੰਡਰੀ ਸਕੂਲਾਂ ਦੀ ਗਿਣਤੀ 21 ਹੈ ਅਤੇ ਪ੍ਰਾਈਵੇਟ ਸਕੂਲਾਂ ਦੀ ਗਿਣਤੀ 900 ਤੋਂ ਵੱਧ ਹੈ। ਅੰਮ੍ਰਿਤਸਰ ਦੀ ਆਬਾਦੀ 1981 ਵਿੱਚ 6 ਲੱਖ ਤੋਂ ਵਧ ਕੇ ਅੱਜ 13 ਲੱਖ ਹੋ ਗਈ ਹੈ। ਸਰਕਾਰੀ ਸਕੂਲਾਂ ਦੀ ਗਿਣਤੀ 20 ਹੈ ਅਤੇ ਅੰਗਰੇਜ਼ੀ ਮਾਧਿਅਮ ਵਾਲੇ 700 ਤੋਂ ਵੱਧ ਸਕੂਲ ਹਨ। ਉਪਰੋਕਤ ਅੰਕੜੇ ਦਰਸਾਉਂਦੇ ਹਨ ਕਿ ਪੰਜਾਬ ਦੇ ਸ਼ਹਿਰੀ ਖੇਤਰਾਂ ਦੀ ਸਿੱਖਿਆ ਦਾ ਮਾਧਿਅਮ ਅੰਗਰੇਜ਼ੀ ਵਿੱਚ 90% ਵਿਦਿਆਰਥੀਆਂ ਦਾ ਹੈ ਜਿਨ੍ਹਾਂ ਦੇ ਮਾਪੇ ਮੱਧ ਵਰਗ ਤੋਂ ਲੈ ਕੇ ਉੱਪਰਲੀਆਂ ਸ਼੍ਰੇਣੀਆਂ ਨਾਲ ਸਬੰਧਿਤ ਹਨ। ਸਿੱਖਿਆ ਵਿੱਚੋਂ ਪੰਜਾਬੀ ਦਾ ਖਾਰਜ ਹੋਣਾ ਪੰਜਾਬੀ ਭਾਸ਼ਾ ਵਿਚਲੇ ਸੰਕਟ ਦੀ ਸਭ ਤੋਂ ਵੱਡੀ ਬੁਨਿਆਦ ਹੈ। ਦਿਲਚਸਪ ਤੱਥ ਇਹ ਵੀ ਹੈ ਕਿ ਕਦੇ ਵੀ ਕਿਸੇ ਪੰਜਾਬ ਦੇ ਸ਼ਹਿਰ ਵਿੱਚੋਂ ਮਾਂ-ਬੋਲੀ ਪੰਜਾਬੀ ਦੇ ਸਕੂਲ ਖੋਲ੍ਹਣ ਦੀ ਆਵਾਜ਼ ਨਹੀਂ ਉੱਠੀ। ਮੱਧ ਵਰਗ ਤੋਂ ਲੈ ਕੇ ਉੱਪਰਲੀ ਸ਼੍ਰੇਣੀ ਦੇ ਲੜਕੇ ਅਤੇ ਲੜਕੀਆਂ ਹੁਣ ਪੂਰੀ ਤਰ੍ਹਾਂ ਪੰਜਾਬੀ ਭਾਸ਼ਾ ਨਾਲੋਂ ਟੁੱਟ ਚੁੱਕੇ ਹਨ ਜਿਸ ਦਾ ਨਤੀਜਾ ਸਭ ਦੇ ਸਾਹਮਣੇ ਹੈ ਕਿ ਕਿਸ ਤਰ੍ਹਾਂ ਅੰਗਰੇਜ਼ੀ ਨੂੰ ਅਪਨਾ ਕੇ ਵੱਡੀ ਗਿਣਤੀ ਵਿੱਚ ਇਨ੍ਹਾਂ ਪਰਿਵਾਰਾਂ ਦੀ ਪੀੜ੍ਹੀ ਵਿਦੇਸ਼ ਜਾਣ ਦੀਆਂ ਤਿਆਰੀਆਂ ਵਿੱਚ ਜੁਟੀ ਹੋਈ ਹੈ। ਇਹ ਸਭ ਕੁਝ ਪਿਛਲੇ ਚਾਰ ਦਹਾਕਿਆਂ ਵਿੱਚ ਸਿੱਖਿਆ ਵਿੱਚ ਹੋਏ ਬਦਲਾਅ ਕਾਰਨ ਵਾਪਰਿਆ ਹੈ।

ਕਿਸੇ ਵੀ ਖਿੱਤੇ ਵਿਚਲਾ ਭਾਸ਼ਾ ਦਾ ਸੰਕਟ ਨੌਜਵਾਨ ਪੀੜ੍ਹੀ ਵਿੱਚੋਂ ਸੱਭਿਆਚਾਰ ਤੋਂ ਲੈ ਕੇ ਉਨ੍ਹਾਂ ਅੰਦਰਲੇ ਬਹੁਪੱਖੀ ਵਿਕਾਸ ਨੂੰ ਤੋੜਦਾ ਅਤੇ ਬਦਲਦਾ ਹੈ। ਜਿਸ ਕਾਰਨ ਉਨ੍ਹਾਂ ਅੰਦਰ ਮਾਨਸਿਕ ਵਿਸੰਗਤੀਆਂ ਉਤਪੰਨ ਹੋ ਜਾਂਦੀਆਂ ਹਨ। ਪੰਜਾਬ ਦੀ ਅਜੋਕੀ ਨੌਜਵਾਨ ਪੀੜ੍ਹੀ ਦੁਨੀਆ ਦੇ ਬਾਹਰੀ ਗਿਆਨ, ਸਾਹਿਤ ਅਤੇ ਸੱਭਿਆਚਾਰ ਨੂੰ ਆਪਣੀ ਜ਼ਮੀਨ ਨਾਲੋਂ ਤੋੜ ਕੇ ਸਮਝ ਰਹੀ ਹੈ ਜਿਸ ਕਰਕੇ ਉਨ੍ਹਾਂ ਅੰਦਰ ਪੰਜਾਬੀ ਭਾਸ਼ਾ ਦੀਆਂ ਸ਼ਾਨਦਾਰ ਲਿਖਤਾਂ ਪ੍ਰਤੀ ਕੋਈ ਵੀ ਝੁਕਾਅ ਨਹੀਂ ਹੈ। ਇਹ ਸੰਕਟ ਦਿਨ-ਬ-ਦਿਨ ਡੂੰਘਾ ਹੁੰਦਾ ਜਾ ਰਿਹਾ ਹੈ ਜਿਸ ਨੇ ਮਾਨਸਿਕ ਤੌਰ 'ਤੇ ਪੰਜਾਬ ਦੀ ਨਵੀਂ ਪੀੜ੍ਹੀ ਨੂੰ ਵੀ ਬਿਮਾਰ ਕਰ ਦਿੱਤਾ ਹੈ ਕਿਉਂਕਿ ਪੜ੍ਹਾਈ ਦੇ ਮੁੱਢਲੇ ਵਰ੍ਹਿਆਂ ਤੋਂ ਲੈ ਕੇ ਬਾਰ੍ਹਵੀਂ ਤੱਕ ਦੀ ਪੜ੍ਹਾਈ ਤੱਕ ਦਾ ਸਫ਼ਰ ਸਿਰਫ਼ ਅੰਕ ਲੈਣ ਅਤੇ ਕੈਰੀਅਰ ਬਣਾਉਣ ਤੱਕ ਸਿਮਟ ਗਿਆ ਹੈ। ਜਿਸ ਦਾ ਆਧਾਰ ਅੰਕ ਹਾਸਲ ਕਰਨ ਲਈ ਬਾਰ-ਬਾਰ ਰੱਟਾ ਲਾਉਣਾ ਅਤੇ ਆਪਣੀ ਯਾਦ ਸ਼ਕਤੀ ਨੂੰ ਇਕੱਤਰ ਕਰਨਾ ਹੀ ਹੁੰਦਾ ਹੈ। ਜਿਸ ਵਿੱਚੋਂ ਕੁਦਰਤੀ ਮਾਂ-ਬੋਲੀ ਪ੍ਰਤੀ ਹੋਣ ਵਾਲਾ ਵਿਕਾਸ ਦਮ ਤੋੜ ਜਾਂਦਾ ਹੈ ਜਿਹੜਾ ਮੁੜ ਕੇ ਮਾਨਸਿਕ ਉਲਝਣਾਂ ਅਤੇ ਵਿਸੰਗਤੀਆਂ ਉਤਪੰਨ ਕਰਦਾ ਹੈ। ਸਰਕਾਰੀ ਅੰਕੜਿਆਂ ਮੁਤਾਬਕ 90% ਪੰਜਾਬੀ ਭਾਸ਼ਾ ਰਾਹੀਂ ਪੜ੍ਹਾਈ ਦਲਿਤ, ਹੇਠਲੀ ਕਿਸਾਨੀ ਅਤੇ ਪਰਵਾਸੀ ਪਰਿਵਾਰਾਂ ਦੇ ਬੱਚੇ ਹੀ ਕਰਦੇ ਹਨ। ਇਹ ਦਿਸ਼ਾ ਨੇੜ ਭਵਿੱਖ ਵਿੱਚ ਤਬਦੀਲ ਹੁੰਦੀ ਦਿਖਾਈ ਨਹੀਂ ਦਿੰਦੀ ਕਿਉਂਕਿ ਸਮੇਂ ਦੀਆਂ ਸਰਕਾਰਾਂ ਨੇ ਵੀ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਨੂੰ ਉਤਸ਼ਾਹਿਤ ਕਰਨਾ ਹੀ ਆਪਣਾ ਕਾਰਜ ਸਮਝਿਆ ਹੈ। ਇਸ ਕਾਰਨ ਪੰਜਾਬ ਦੇ ਭਵਿੱਖ ਵਿੱਚ ਬੌਧਿਕ ਕੰਗਾਲੀ, ਸਾਹਿਤ, ਸਮਾਜਿਕ ਅਤੇ ਸੱਭਿਆਚਾਰਕ ਖੇਤਰ ਵਿੱਚ ਸੰਕਟ ਹੋਰ ਡੂੰਘਾ ਹੋਵੇਗਾ।

(ਬਾਕੀ ਸਫਾ 26 'ਤੇ)

– ਪਰਮਵੀਰ ਜਨਾਗਲ

# ਖ਼ੂਨੀ ਖੇਲ ਬਣਿਆ ਪਤੰਗਬਾਜ਼ੀ ਦਾ ਸ਼ੌਕ

ਪਤੰਗਬਾਜ਼ੀ ਸੰਸਾਰ ਭਰ ਦੇ ਵੱਖ- ਵੱਖ ਸੱਭਿਆਚਾਰਾਂ ਵਿੱਚ ਬੱਚਿਆਂ ਅਤੇ ਨੌਜਵਾਨ ਵਰਗ ਲਈ ਇੱਕ ਪ੍ਰਸਿੱਧ ਖੇਡ ਅਤੇ ਮਨੋਰੰਜਨ ਦਾ ਸਾਧਨ ਹੈ। ਸਭ ਤੋਂ ਪਹਿਲਾਂ ਪਤੰਗ ਉਡਾਉਣ ਦਾ ਤਜਰਬਾ ਲੱਗਭੱਗ 3 ਹਜ਼ਾਰ ਸਾਲ ਪਹਿਲਾਂ ਚੀਨ ਤੋਂ ਸ਼ੁਰੂ ਹੋਇਆ ਸੀ। ਚੀਨ ਵਿੱਚ ਪਤੰਗਬਾਜ਼ੀ ਦਾ ਪ੍ਰਯੋਗ ਇੱਕ ਜਾਸੂਸ ਵਜੋਂ ਦੁਸ਼ਮਣ ਦੀ ਹਲਚਲ ਦਾ ਪਤਾ ਲਗਾਉਣ ਲਈ ਕੀਤਾ ਜਾਂਦਾ ਰਿਹਾ ਹੈ। ਉਸ ਤੋਂ ਬਾਅਦ ਇਹ ਤਜਰਬਾ ਯੂਰਪ ਅਤੇ ਏਸ਼ੀਆ ਦੇ ਹੋਰ ਵੱਖ-ਵੱਖ ਦੇਸ਼ਾਂ ਲਈ ਮਨੋਰੰਜਨ ਦਾ ਸਾਧਨ ਬਣ ਗਿਆ।

ਅੱਜ ਪਤੰਗਬਾਜ਼ੀ ਦਾ ਇਹ ਸ਼ੌਕ ਵੱਖ-ਵੱਖ ਤਿਉਹਾਰਾਂ ਦੇ ਮੌਕਿਆਂ ’ਤੇ ਇੱਕ ਰਿਵਾਇਤੀ ਮਨੋਰੰਜਨ ਵਜੋਂ ਪੂਰਾ ਕੀਤਾ ਜਾਂਦਾ ਹੈ। ਫ਼ਰਵਰੀ ਅਤੇ ਮਾਰਚ ਮਹੀਨੇ ਦੇ ਬਸੰਤ ਸੀਜ਼ਨ ਵਿੱਚ ਬਸੰਤ ਪੰਚਮੀ ਅਤੇ ਇਸ ਤੋਂ ਪਹਿਲਾਂ ਮਕਰ ਸਕ੍ਰਾਂਤੀ ਦੇ ਤਿਉਹਾਰ ਮੌਕੇ ਵੱਡੇ ਪੱਧਰ ’ਤੇ ਪਤੰਗਬਾਜ਼ੀ ਕੀਤੀ ਜਾਂਦੀ ਹੈ।

ਸਭ ਤੋਂ ਪਹਿਲਾਂ ਪਤੰਗਬਾਜ਼ੀ ਲਈ ਸੂਤੀ ਧਾਗੇ ਦਾ ਇਸਤੇਮਾਲ ਕੀਤਾ ਜਾਂਦਾ ਸੀ, ਜੋ ਸੁਰੱਖਿਅਤ ਅਤੇ ਨੁਕਸਾਨ-ਰਹਿਤ ਸਾਧਨ ਸੀ। ਇਸ ਤੋਂ ਬਾਅਦ ਲੱਗਭੱਗ ਸੰਨ 1980 ਵਿੱਚ ਪਤੰਗ ਉਡਾਉਣ ਲਈ ਲਚਕੀਲੇ ਅਤੇ ਨਾਈਲੋਨ ਦੇ ਧਾਗੇ ਦੀ ਵਰਤੋਂ ਕੀਤੀ ਜਾਣ ਲੱਗੀ, ਪਰੰਤੂ ਇਸ ਨੂੰ ਵੀ ਪਤੰਗਬਾਜ਼ੀ ਦੇ ਸ਼ੌਕੀਨਾਂ ਵੱਲੋਂ ਜ਼ਿਆਦਾ ਦੇਰ ਤੱਕ ਪਸੰਦ ਨਾ ਕੀਤਾ ਗਿਆ, ਕਿਉਂਕਿ ਪਤੰਗਬਾਜ਼ੀ ਦੌਰਾਨ ਹੋਣ ਵਾਲੇ ਮੁਕਾਬਲੇ ਅਤੇ ਇੱਕ-ਦੂਜੇ ਦੇ ਪਤੰਗ ਨੂੰ ਕੱਟਣ ਦੇ ਸ਼ੌਕ ਦੇ ਚੱਲਦਿਆਂ ਜਦੋਂ ਕੋਈ ਪਤੰਗ ਕੱਟਿਆ ਜਾਂਦਾ ਤਾਂ ਇਸ ਨੂੰ ਪਤੰਗਬਾਜ਼ੀ ਦੇ ਨਿਯਮਾਂ ਦੇ ਖਿਲਾਫ਼ ਸਮਝਿਆ ਜਾਣ ਲੱਗਾ। ਇਸ ਨੂੰ ਮੱਦੇਨਜ਼ਰ ਰੱਖਦੇ ਹੋਏ ਮੁਕਾਬਲੇ ਨੂੰ ਜ਼ਿਆਦਾ ਚੁਣੌਤੀ ਪੂਰਨ ਬਣਾਉਣ ਲਈ ਮੈਟੈਲਿਕ, ਰਸਾਇਣਕ ਅਤੇ ਕੱਚ ਦੇ ਪਾਊਡਰ ਦੀ ਪਰਤ ਵਾਲੀ ਮਾਂਜਾ, ਚਰੱਖਣੀ, ਗੋਟੂ, ਆਦਿ ਚੀਨੀ ਡੋਰ ਦਾ ਇਸਤੇਮਾਲ ਕੀਤਾ ਜਾਣ ਲੱਗ ਪਿਆ।

ਉਪਰੋਕਤ ਡੋਰਾਂ ਦੇ ਪ੍ਰਯੋਗ ਨੇ ਅੱਜ ਇੱਕ ਸਧਾਰਨ ਰਵਾਇਤੀ ਮਜ਼ਾਕ ਅਤੇ ਸ਼ੌਕ ਨੂੰ ਘਾਤਕ ਅਤੇ ਜਾਨਲੇਵਾ ਬਣਾ ਕੇ ਰੱਖ ਦਿੱਤਾ ਹੈ। ਇਹ ਸਾਧਨ ਹਰ ਸਾਲ ਪਤੰਗਬਾਜ਼ੀ ਦੇ ਤਿਉਹਾਰਾਂ ਦੌਰਾਨ ਜਾਣ ਵਾਲੀਆਂ ਜਾਨਾਂ, ਗੰਭੀਰ ਹਾਦਸਿਆਂ, ਸੱਟਾਂ ਅਤੇ ਅੰਗਹੀਣਤਾ ਦਾ ਕਾਰਨ ਬਣ ਰਿਹਾ ਹੈ।

2006 ਦੇ ਅੰਕੜਿਆਂ ਅਨੁਸਾਰ ਪਾਕਿਸਤਾਨ ਵਿੱਚ ਪਿਛਲੇ 10 ਸਾਲਾਂ ਵਿੱਚ 450 ਵਿਅਕਤੀ ਪਤੰਗਬਾਜ਼ੀ ਦੇ ਤਿਉਹਾਰਾਂ ਦੌਰਾਨ ਆਪਣੀਆਂ ਜਾਨਾਂ ਗੁਆ ਚੁੱਕੇ ਹਨ। ਇੱਕ ਵਿਸ਼ਲ।ਸ਼ਣ ਅਨੁਸਾਰ ਜਨਵਰੀ 2011 ਤੋਂ ਜਨਵਰੀ 2015 ਤੱਕ ਚੀਨੀ ਡੋਰ ਕਾਰਨ ਗੰਭੀਰ ਸੱਟਾਂ ਦੇ ਸ਼ਿਕਾਰ ਹੋਏ 104 ਵਿਅਕਤੀ ਸਿਵਲ ਹਸਪਤਾਲ, ਅਹਿਮਦਾਬਾਦ ਵਿਖੇ ਭਰਤੀ ਕੀਤੇ ਗਏ ।

ਪ੍ਰਾਪਤ ਅੰਕੜਿਆਂ ਅਨੁਸਾਰ ਇਸ ਸਾਲ ਮਕਰ ਸਕ੍ਰਾਂਤੀ ਤੋਂ ਇੱਕ ਦਿਨ ਪਹਿਲਾਂ ਹੋਈ ਪਤੰਗਬਾਜ਼ੀ ਦੌਰਾਨ 200 ਤੋਂ ਵੱਧ ਵਿਅਕਤੀ ਜ਼ਖਮੀ ਹੋਏ, ਜਿਨ੍ਹਾਂ ਵਿੱਚੋਂ 80 ਵਿਅਕਤੀਆਂ ਨੂੰ ਜੈਪੁਰ ਦੇ ਐੱਸ ਐੱਮ ਐੱਸ ਹਸਪਤਾਲ ਵਿੱਚ ਭਰਤੀ ਕਰਵਾਇਆ ਗਿਆ । ਇਸ ਤੋਂ ਇਲਾਵਾ ਵੀ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿੱਚ ਚੀਨੀ ਡੋਰ ਦੇ ਸ਼ਿਕਾਰ ਵਿਅਕਤੀ ਵੱਡੀ ਗਿਣਤੀ ਵਿੱਚ ਪਾਏ ਗਏ। ਇਨ੍ਹਾਂ ਵਿੱਚ ਸਭ ਤੋਂ ਜ਼ਿਆਦਾ ਗਿਣਤੀ ਬੱਚਿਆਂ ਦੀ ਸੀ, ਜੋ ਜਾਂ ਤਾਂ ਛੱਤ ਤੋਂ ਡਿੱਗਣ ਕਰ ਕੇ ਜ਼ਖਮੀ ਹੋਏ ਤੇ ਜਾਂ ਫਿਰ ਪਤੰਗ ਲੁੱਟਣ ਕਰ ਕੇ। ਇਸ ਤੋਂ ਇਲਾਵਾ ਸੜਕ ਦੇ ਕਿਨਾਰੇ ਪਤੰਗ ਉਡਾਉਣ ਵਾਲੇ ਬੱਚੇ ਵਾਹਨਾਂ ਦੀ ਟੱਕਰ ਨਾਲ ਜ਼ਖਮੀ ਹੋਣ ਦੇ ਕਈ ਮਾਮਲੇ ਵੀ ਸਾਹਮਣੇ ਆਏ ਹਨ।

ਇਸ ਚੀਨੀ ਡੋਰ ਨੇ ਨਾ ਕੇਵਲ ਮਨੁੱਖ ਜਾਤੀ ਨੂੰ ਲਹੂ-ਲੁਹਾਣ ਕੀਤਾ ਹੈ, ਬਲਕਿ ਪੰਛੀ ਜਗਤ ਨੂੰ ਵੀ ਇਸ ਦੇ ਹਮਲਿਆਂ ਦਾ ਸ਼ਿਕਾਰ ਹੋਣਾ ਪਿਆ ਹੈ। ਤਾਜ਼ਾ ਜਾਣਕਾਰੀ ਅਨੁਸਾਰ ਇਸ ਸਾਲ ਦੀ ਮਕਰ ਸਕ੍ਰਾਂਤੀ ਮੌਕੇ ਹੋਈ ਪਤੰਗਬਾਜ਼ੀ ਦੌਰਾਨ 500 ਤੋਂ ਵੱਧ ਪੰਛੀ ਜ਼ਖਮੀ ਹੋਏ। ਇਸ ਤੋਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਫਰਵਰੀ ਦੀ ਬਸੰਤ ਪੰਚਮੀ ਮੌਕੇ ਕੇਵਲ ਲੋਕਾਂ ਦੇ ਸ਼ੌਕ ਦੀ ਖ਼ਾਤਿਰ ਕਿੰਨੇ ਬੇਜ਼ਬਾਨਿਆਂ ਨੂੰ ਚੀਨੀ ਡੋਰ ਦੀ ਬਲੀ ਚੜ੍ਹਨਾ ਪਵੇਗਾ ਅਤੇ ਕਿੰਨਿਆਂ ਨੂੰ ਅਪਾਹਜ ਹੋਣਾ ਪਵੇਗਾ।

ਚੀਨੀ ਡੋਰ ਦੇ ਘਾਤਕ ਪਰਿਣਾਮਾਂ ਨੂੰ ਦੇਖਦੇ ਹੋਏ ਬਹੁਤ ਸਾਰੇ ਪੰਛੀ ਪ੍ਰੇਮੀਆਂ ਅਤੇ ਪੰਛੀਆਂ ਦੀ ਰੱਖਿਆ ਲਈ ਬਣੀਆਂ ਕੁਝ ਸੰਸਥਾਵਾਂ ਵੱਲੋਂ ਇਸ ਦੇ ਵਿਰੁੱਧ ਆਵਾਜ਼ ਬੁਲੰਦ ਕੀਤੀ ਗਈ ਹੈ, ਪਰੰਤੂ ਸਮੂਹਿਕ ਸਹਿਯੋਗ ਦੀ ਕਮੀ ਦੇ ਕਾਰਨ ਇਨ੍ਹਾਂ ਨੂੰ ਪੂਰਨ ਸਫਲਤਾ ਪ੍ਰਾਪਤ ਨਹੀਂ ਹੋਈ।

ਜੇ ਦੇਖਿਆ ਜਾਵੇ ਤਾਂ ਚੀਨੀ ਡੋਰ ਕਾਰਨ ਨਿੱਤ ਵਾਪਰ ਰਹੀਆਂ ਦੁਰਘਟਨਾਵਾਂ ਲਈ ਬੱਚਿਆਂ ਦੇ ਮਾਪੇ ਵੀ ਕਾਫ਼ੀ ਹੱਦ ਤੱਕ ਜ਼ਿੰਮੇਵਾਰ ਹਨ, ਜੋ ਇਸ ਡੋਰ ਦੀ ਘਾਤਕਤਾ ਨੂੰ ਜਾਣਦੇ ਹੋਏ ਵੀ ਆਪਣੇ ਬੱਚਿਆਂ ਨੂੰ ਇਸ ਡੋਰ ਦੇ ਪ੍ਰਯੋਗ ਤੋਂ ਸਖ਼ਤੀ ਨਾਲ ਮਨ੍ਹਾਂ ਨਹੀਂ ਕਰਦੇ ਅਤੇ ਉਨ੍ਹਾਂ ਨੂੰ ਡੋਰ ਖ਼ਰੀਦਣ ਲਈ ਪੈਸੇ ਅਤੇ ਇਸ ਨਾਲ ਪਤੰਗ ਉਡਾਉਣ ਦੀ ਇਜਾਜ਼ਤ ਦੇ ਦਿੰਦੇ ਹਨ। ਉਸ ਤੋਂ ਬਾਅਦ ਜਦੋਂ ਕਦੀ ਇਸ ਡੋਰ ਨਾਲ ਕੋਈ ਅਣਸੁਖਾਵੀਂ ਘਟਨਾ ਵਾਪਰ ਜਾਂਦੀ ਹੈ ਤਾਂ ਉਨ੍ਹਾਂ ਦੇ ਹੱਥ ਪਛਤਾਵੇ ਤੋਂ ਬਿਨਾਂ ਹੋਰ ਕੁਝ ਨਹੀਂ ਰਹਿੰਦਾ।

ਇਸ ਚੀਨੀ ਡੋਰ, ਜਿਸ ਨੂੰ ਡਰੈਗਨ ਡੋਰ ਦੇ ਨਾਂਅ ਨਾਲ ਵੀ ਜਾਣਿਆ ਜਾਂਦਾ ਹੈ, ਦੀ ਦਿਨੋਂ-ਦਿਨ ਵਧ ਰਹੀ ਮੰਗ ਅਤੇ ਇਸ ਦੇ ਕਾਰਨ ਵਾਪਰ ਰਹੇ ਹਾਦਸਿਆਂ ਦੀ ਵਧ ਰਹੀ ਗਿਣਤੀ ਨੂੰ ਵੇਖਦੇ ਹੋਏ ਸੁਪਰੀਮ ਕੋਰਟ ਵੱਲੋਂ ਇਸ ਡੋਰ ਦੀ ਵਿਕਰੀ ’ਤੇ ਪੂਰਨ ਤੌਰ ’ਤੇ ਪਾਬੰਦੀ ਲਗਾ ਦਿੱਤੀ ਗਈ ਹੈ। ਇਸ ਦੇ ਬਾਵਜੂਦ ਦੁਕਾਨਦਾਰ ਮੁਨਾਫਾ ਕਮਾਉਣ ਦੇ ਮਕਸਦ ਨਾਲ ਸ਼ਰੇਆਮ ਮਾਸੂਮਾਂ ਦੀਆਂ ਜਾਨਾਂ ਨਾਲ ਖਿਲਵਾੜ ਕਰ ਰਹੇ ਹਨ। ਜੇਕਰ ਇਸ ਤਰ੍ਹਾਂ ਇਸ ਵਿਦੇਸ਼ੀ ਡੋਰ ਦਾ ਪ੍ਰਯੋਗ ਹੁੰਦਾ ਰਿਹਾ ਤਾਂ ਆਉਣ ਵਾਲੇ ਸਮੇਂ ਵਿੱਚ ਸਾਨੂੰ ਇਸ ਦੇ ਹੋਰ ਵੀ ਵੱਧ ਘਾਤਕ ਪਰਿਣਾਮ ਭੁਗਤਣ ਲਈ ਤਿਆਰ ਰਹਿਣਾ ਪਵੇਗਾ। ਇਸ ਲਈ ਅੱਜ ਜ਼ਰੂਰਤ ਹੈ ਇਸ ਖ਼ੂਨੀ ਤੌਰ ’ਤੇ ਸਖ਼ਤੀ ਨਾਲ ਪਾਬੰਦੀ ਲਗਾਉਣ ਦੀ, ਜਿਸ ਨਾਲ ਪਤੰਗਬਾਜ਼ੀ ਦੌਰਾਨ ਹੋਣ ਵਾਲੇ ਹਾਦਸਿਆਂ ਦੀ ਦਿਨੋਂ ਦਿਨ ਵਧ ਰਹੀ ਸੰਖਿਆ ਨੂੰ ਠੱਲ੍ਹ ਪਾਈ ਜਾ ਸਕੇ।

ਬੱਚਿਆਂ ਨੂੰ ਚਾਹੀਦਾ ਹੈ ਕਿ ਉਹ ਪਤੰਗਬਾਜ਼ੀ ਲਈ ਚੀਨੀ ਡੋਰ ਦੀ ਬਜਾਏ ਸੂਤੀ ਡੋਰ ਦਾ ਇਸਤੇਮਾਲ-ਕਰਨ ਤੇ ਪਤੰਗ ਛੱਤਾਂ ਦੀ ਬਜਾਏ ਖੁੱਲ੍ਹੇ ਸਥਾਨਾਂ ਅਤੇ ਆਬਾਦੀ ਵਾਲੇ ਇਲਾਕਿਆਂ ਤੋਂ ਦੂਰ ਹੀ ਉਡਾਏ ਜਾਣ। ਪਤੰਗ ਉਡਾਉਣ ਸਮੇਂ ਉਹ ਆਪਣੇ ਹੱਥਾਂ ਨੂੰ ਪੂਰੀ ਤਰ੍ਹਾਂ ਕਵਰ ਕਰ-ਲੈਣ, ਤਾਂ ਜੁ ਉਂਗਲ ਆਦਿ ਕੱਟਣ ਦਾ ਖ਼ਤਰਾ ਘਟ ਜਾਵੇ।

**ਮੋਬਾ: 94644-51553**

– ਗੁਰਬਚਨ ਸਿੰਘ ਭੁੱਲਰ



# ਨਾਮਧਾਰੀ ਇਤਿਹਾਸ ਦਾ ਅਣਥੱਕ ਖੋਜੀ ਲੇਖਕ ਸੁਵਰਨ ਸਿੰਘ ਵਿਰਕ



ਕੋਈ ਸਾਧਾਰਨ ਪਾਠਕ ਜਾਂ ਸਕੂਲੀ-ਕਾਲਜੀ ਵਿਦਿਆਰਥੀ ਜਦੋਂ ਇਤਿਹਾਸ ਦੀ ਪੁਸਤਕ ਪੜ੍ਹਦਾ ਹੈ, ਉਹਦੇ ਮਨ ਵਿਚ ਇਹ ਖ਼ਿਆਲ ਕਦੀ ਨਹੀਂ ਆਉਂਦਾ ਕਿ ਇਸ ਪੁਸਤਕ ਵਿਚ ਸ਼ਾਮਲ ਗੱਲਾਂ, ਘਟਨਾਵਾਂ ਤੇ ਵੇਰਵਿਆਂ ਨੂੰ ਲੇਖਕ ਨੇ ਕਿਥੋਂ ਅਤੇ ਕਿਵੇਂ ਇਕੱਤਰ ਕੀਤਾ ਹੈ। ਉਹਦਾ ਮਤਲਬ ਤਾਂ ਪੁਸਤਕ ਨੂੰ ਪੜ੍ਹਨਾ ਤੇ ਪਸੰਦ-ਨਾਪਸੰਦ ਅਨੁਸਾਰ ਉਸ ਬਾਰੇ ਵਿਚਾਰ ਬਣਾਉਣਾ ਹੁੰਦਾ ਹੈ। ਜੇ ਰੋਜ਼ਾਨਾ ਜ਼ਿੰਦਗੀ ਵਿਚੋਂ ਮਿਸਾਲ ਦੇਣੀ ਹੋਵੇ, ਜਦੋਂ ਕੋਈ ਆਦਮੀ ਤਸ਼ਮਈ ਛਕਦਾ ਹੈ, ਉਹਨੂੰ ਇਸ ਗੱਲ ਨਾਲ ਮਤਲਬ ਨਹੀਂ ਹੁੰਦਾ ਕਿ ਚੌਲ ਕਿਹੜੇ ਹਨ ਤੇ ਕਿਥੋਂ ਲਿਆਂਦੇ ਹਨ, ਦੁੱਧ ਗੋਕਾ ਹੈ ਕਿ ਮਾਝਾ ਅਤੇ ਖੰਡ ਤੇ ਸੁੱਕੇ ਮੇਵੇ ਕਿਹੜੀ ਦੁਕਾਨ ਤੋਂ ਖਰੀਦੇ ਹਨ। ਉਹਦਾ ਮਤਲਬ ਪਦਾਰਥ ਦੇ ਸੁਆਦ-ਬੇਸੁਆਦ ਹੋਣ ਤੱਕ ਹੁੰਦਾ ਹੈ। ਪੁਸਤਕ ਇਤਿਹਾਸ ਦੀ ਹੋਵੇ ਜਾਂ ਕੋਈ ਸਾਹਿਤਕ, ਪਾਠਕ ਨੇ ਇਹ ਦੇਖਣਾ ਹੁੰਦਾ ਹੈ ਕਿ ਉਹ ਉਸਦੀ ਦਿਲਚਸਪੀ ਜਗਾਉਂਦੀ ਹੈ ਕਿ ਨਹੀਂ।

ਇਕ ਦਿਨ ਇਸ ਨਜ਼ਰੀਏ ਤੋਂ ਪ੍ਰਸਿੱਧ ਖੋਜੀ ਇਤਿਹਾਸਕਾਰ ਸੁਵਰਨ ਸਿੰਘ ਵਿਰਕ ਦੀ ਪੁਸਤਕ 'ਅੱਖੀਂ ਡਿੱਠਾ ਕਿੱਸਾ ਕੀਤਾ' ਮੇਰੀ ਪਾਠਕੀ ਦਿਲਚਸਪੀ ਦੇ ਕਲਾਵੇ ਵਿਚ ਆ ਗਈ। ਕੋਈ ਇਹ ਵੀ ਸੋਚ ਸਕਦਾ ਹੈ ਕਿ ਆਮ ਦੇਖਣ ਵਿਚ ਆਉਂਦੇ ਅਨੁਸਾਰ ਮੈਂ 'ਇਤਿਹਾਸਕਾਰ' ਕਿਉਂ ਨਹੀਂ ਲਿਖਿਆ, ਨਾਲ ਇਕ ਵਿਸ਼ੇਸ਼ਣ ਹੋਰ ਲਾ ਕੇ 'ਖੋਜੀ ਇਤਿਹਾਸਕਾਰ' ਕਿਉਂ ਲਿਖਿਆ ਹੈ? ਇਤਿਹਾਸ ਦੀਆਂ ਪੁਸਤਕਾਂ ਦੋ ਕਿਸਮ ਦੀਆਂ ਮਿਲਦੀਆਂ ਹਨ। ਇਕ ਉਹ ਜੋ ਅਜਿਹੇ ਕਾਲ-ਖੰਡ, ਘਟਨਾ ਜਾਂ ਵਿਅਕਤੀ ਨੂੰ ਲੈ ਕੇ ਲਿਖੀਆਂ ਜਾਂਦੀਆਂ ਹਨ ਜਿਸ ਬਾਰੇ ਲੋੜੀਂਦੀ ਸ੍ਰੋਤ-ਸਾਮੱਗਰੀ ਲਾਇਬਰੇਰੀਆਂ ਤੇ ਮੁਹਾਫ਼ਿਜ਼ਖ਼ਾਨਿਆਂ ਵਿਚੋਂ ਸੌਖਿਆਂ ਹੀ ਢੇਰਾਂ ਦੇ ਢੇਰ ਪਰਾਪਤ ਹੋ ਜਾਂਦੀ ਹੈ। ਦੂਜੀਆਂ ਉਹ ਜਿਨ੍ਹਾਂ ਵਾਸਤੇ ਜਾਣਕਾਰੀ ਮਿਹਨਤੀ ਖੋਜ ਕਰ ਕੇ ਉਚੇਚੇ ਜਤਨਾਂ ਨਾਲ ਲੱਭਣੀ ਪੈਂਦੀ ਹੈ। ਜੇ ਖੋਜ ਸੱਚਮੁੱਚ ਕਰਨੀ ਹੋਵੇ ਅਤੇ ਰਚਨਾ ਨਾਲ ਨਿਆਂ ਕਰਨਾ ਹੋਵੇ, ਇਹ ਕਾਰਜ ਇਤਿਹਾਸਕਾਰ ਦੀ ਸੂਝ-ਸਮਝ ਨੂੰ ਖਾਸਾ ਪਸੀਨੋ-ਪਸੀਨੀ ਕਰਨ ਵਾਲਾ ਹੁੰਦਾ ਹੈ।

ਸੁਵਰਨ ਸਿੰਘ ਵਿਰਕ ਇਸ ਦੂਜੀ ਕਿਸਮ ਦੇ ਇਤਿਹਾਸਕਾਰ ਹਨ। ਮਿਸਾਲ ਵਜੋਂ ਨਿਕਟ ਤੋਂ ਲੈ ਕੇ ਦੁਰੇਡੇ ਅਤੀਤ ਤੱਕ ਦੇ ਨਾਮਧਾਰੀਆਂ ਬਾਰੇ ਅਕਸਰ ਛਪਦੇ ਰਹਿੰਦੇ ਉਹਨਾਂ ਦੇ ਲੇਖ ਪੜ੍ਹ ਕੇ ਮੈਂ ਹੈਰਾਨ ਹੁੰਦਾ ਹਾਂ ਕਿ ਜਿਸ ਸੰਬੰਧ ਵਿਚ ਕੋਈ ਲਿਖਤੀ ਸ੍ਰੋਤ ਹੈ ਹੀ ਨਹੀਂ, ਜਾਂ ਜੇ ਹੈ ਵੀ, ਉਹ ਬਹੁਤ ਵਿਰਲਾ-ਵਿਰਲਾ, ਸਮੇਂ, ਸਥਾਨ, ਘਟਨਾਵਾਂ ਤੇ ਵੇਰਵਿਆਂ ਦੇ ਖੱਪਿਆਂ ਵਾਲਾ ਹੈ, ਉਸ ਵਿਚੋਂ ਵਿਰਕ ਜੀ ਸੰਪੂਰਨ ਤਸਵੀਰ ਸਾਡੇ ਸਾਹਮਣੇ ਕਿਵੇਂ ਪੇਸ਼ ਕਰ ਦਿੰਦੇ ਹਨ! ਇਹ ਵਿਰਲਾਂ ਤੇ ਖੱਪੇ ਭਰਨ ਦਾ ਕਾਰਜ ਕਿੰਨੀ ਅਕਲ ਤੇ ਕਿੰਨੀ ਮਿਹਨਤ ਲੋੜਦਾ ਹੈ, ਇਹ ਸਿਰਫ਼ ਚਿਤਵਿਆ ਹੀ ਜਾ ਸਕਦਾ ਹੈ। ਇਸੇ ਕਰਕੇ ਉਹਨਾਂ ਦੀ ਰਚਨਾ ਵਿਚੋਂ ਖੋਜੀ ਮੁੜ੍ਹਕੇ ਦੀ ਮਹਿਕ ਆਉਂਦੀ ਹੈ।

ਇਕ ਗੱਲ ਵਿਚਕਾਰ ਰਹਿ ਗਈ। ਮੈਂ ਸ਼ੁਰੂ ਵਿਚ ਉਸ ਮਨੁੱਖੀ ਇਤਿਹਾਸ ਦਾ ਜ਼ਿਕਰ ਕੀਤਾ ਸੀ ਜਿਸ ਦੀ ਮੂਲ ਸਾਮੱਗਰੀ ਇਤਿਹਾਸਕਾਰ ਨੂੰ ਪਰਾਪਤ ਨਹੀਂ ਹੁੰਦੀ। ਅਜਿਹਾ ਇਤਿਹਾਸ ਪੁਰਾਣੀਆਂ ਗੁਫ਼ਾਵਾਂ ਵਿਚ ਮਨੁੱਖਾਂ ਦੀਆਂ ਵਾਹੀਆਂ ਲਕੀਰਾਂ ਤੋਂ, ਥੇਹਾਂ ਵਿਚੋਂ ਮਿਲਦੀਆਂ ਠੀਕਰੀਆਂ ਤੋਂ ਸਿਰਜਿਆ ਜਾਂਦਾ ਹੈ। ਇਸੇ ਕਰਕੇ ਆਮ ਆਦਮੀ ਨੂੰ 'ਮਾਮੂਲੀ' ਜਾਪਦੀਆਂ ਇਹ ਲਕੀਰਾਂ-ਠੀਕਰੀਆਂ ਇਤਿਹਾਸਕਾਰਾਂ ਵਾਸਤੇ ਕੋਹੇਨੂਰ ਹੀਰੇ ਤੋਂ ਵੱਧ ਮੁੱਲਵਾਨ ਹੁੰਦੀਆਂ ਹਨ। ਪਰ ਇਉਂ ਸਿਰਜਿਆ ਗਿਆ ਇਤਿਹਾਸ ਕਈ ਵਾਰ ਬਦਲ ਵੀ ਜਾਂਦਾ ਹੈ। ਕੋਈ ਨਵੇਂ ਸਬੂਤ ਅਜਿਹੇ ਮਿਲ ਜਾਂਦੇ ਹਨ ਜੋ ਪਹਿਲਾਂ ਲਿਖੇ ਇਤਿਹਾਸ ਵਿਚ ਤਬਦੀਲੀਆਂ ਨੂੰ ਜ਼ਰੂਰੀ ਬਣਾ ਦਿੰਦੇ ਹਨ। ਕਿਸੇ ਇਤਿਹਾਸਕਾਰ ਨੂੰ ਜੇ ਉਹਦੀ ਜ਼ਰੂਰਤ ਦੀ ਲਿਖਤੀ ਸਾਮੱਗਰੀ ਮਿਲ ਜਾਵੇ, ਉਹ ਉਹਦੇ ਰਚਨਾ-ਕਾਰਜ ਨੂੰ ਬਹੁਤ ਸੌਖਾ ਬਣਾ ਦਿੰਦੀ ਹੈ। ਅਜਿਹਾ ਇਤਿਹਾਸ ਭਰੋਸੇਜੋਗ ਵੀ ਵਧੀਕ ਹੁੰਦਾ ਹੈ। ਇਸ ਤੋਂ ਵੀ ਵਧੀਕ ਭਰੋਸੇਜੋਗ ਉਹ ਇਤਿਹਾਸ ਹੁੰਦਾ ਹੈ ਜੋ ਕਿਸੇ ਅਜਿਹੇ ਵਿਅਕਤੀ/ਵਿਅਕਤੀਆਂ ਦੀ ਜ਼ਬਾਨੀ ਪਰਾਪਤ ਹੁੰਦਾ ਹੈ ਜਿਨ੍ਹਾਂ ਨੇ ਉਹ ਇਤਿਹਾਸ ਅੱਖਾਂ ਦੇ ਸਾਹਮਣੇ ਵਾਪਰਦਾ ਦੇਖਿਆ ਹੋਵੇ। ਤਦੇ ਹੀ ਤਾਂ ਸਾਡੇ ਪ੍ਰਸਿੱਧ ਮਧਕਾਲੀ ਕਵੀ ਦਮੋਦਰ ਨੇ ਬੀਬੀ ਹੀਰ ਦਾ ਕਿੱਸਾ ਲਿਖਦਿਆਂ ਵਾਰ-ਵਾਰ "ਆਖ ਦਮੋਦਰ ਅੱਖੀਂ ਡਿੱਠਾ" ਲਿਖ ਕੇ ਆਪਣੀ ਰਚਨਾ ਉੱਤੇ ਪ੍ਰਮਾਣਿਕਤਾ ਦੀ ਮੋਹਰ ਲਾਈ ਸੀ।

ਵਿਰਕ ਜੀ ਦੀ ਪੁਸਤਕ ਪ੍ਰਮਾਣਿਕਤਾ ਦੀ ਇਸੇ ਕੋਟੀ ਵਿਚ ਆਉਂਦੀ ਹੈ। ਉਹਨਾਂ ਨੇ ਇਤਿਹਾਸ ਦੇ ਇਕ ਖੰਡ-ਵਿਸ਼ੇਸ਼ ਬਾਰੇ ਜੋ ਪੁਸਤਕ ਲਿਖੀ ਹੈ, ਉਸਦਾ ਨਾਂ ਬੜੇ ਅਰਥਪੂਰਨ ਢੰਗ ਨਾਲ 'ਅੱਖੀਂ ਡਿੱਠਾ ਕਿੱਸਾ ਕੀਤਾ' ਰੱਖਿਆ ਹੈ। ਅਰਥਾਤ, ਇਤਿਹਾਸ ਦੀ ਇਸ ਪੁਸਤਕ ਵਿਚ ਉਹ ਗੱਲਾਂ ਦਰਜ ਹਨ ਜੋ ਪਿਤਾਸ਼੍ਰੀ, ਭਾਵ ਪ੍ਰਸਿੱਧ ਨਾਮਧਾਰੀ ਜਥੇਦਾਰ ਗੁਰਮੁਖ ਸਿੰਘ ਝੱਬਰ ਨੇ ਆਪਣੇ ਅੱਖੀਂ ਡਿੱਠੀਆਂ ਅਤੇ ਸਪੁੱਤਰ, ਸੁਵਰਨ ਸਿੰਘ ਵਿਰਕ ਨੇ ਸੁਣ-ਸੁਣ ਕੇ ਉਹਨਾਂ ਨੂੰ ਹੂਬਹੂ ਅੱਖਰਾਂ ਦਾ ਜਾਮਾ ਪੁਆ ਕੇ ਕਿੱਸਾ ਕਰ ਦਿੱਤਾ। ਪਿਤਾ ਇਕ ਤਰ੍ਹਾਂ ਨਾਲ ਆਪਣੇ ਚੇਤੇ ਦੀ ਪੁਸਤਕ ਦੇ ਪੰਨੇ ਪੜ੍ਹਦੇ ਜਾਂਦੇ ਹਨ ਅਤੇ ਪੁੱਤਰ ਉਸ ਵਿਚ ਆਪਣੇ ਵਲੋਂ ਕੋਈ ਰਲ਼ਾ ਪਾਏ ਬਿਨਾਂ ਲਿਖਾਰੀ ਵਜੋਂ ਉਹਨਾਂ ਦਾ ਕਾਗ਼ਜ਼ ਉੱਤੇ ਉਤਾਰਾ ਕਰਦਾ ਜਾਂਦਾ ਹੈ।

ਵਿਰਕ ਜੀ ਸਪੱਸ਼ਟ ਕਰਦੇ ਹਨ, "ਇਹ ਯਾਦਾਂ ਮੈਂ... ਬਾਪੂ ਜੀ ਤੋਂ ਸੁਣ ਕੇ ਤਕਰੀਬਨ ਉਹਨਾਂ ਦੀ ਹੀ ਪੇਸ਼ਕਾਰੀ ਨੂੰ ਅੱਖਰਾਂ ਦਾ ਜਾਮਾ ਪੁਆ ਦਿੱਤਾ ਹੈ। ਸੋ ਥੋਹੜਾ ਬਹੁਤ ਤਿੱਥ ਸਾਲ ਦਾ ਕੋਈ ਅੰਤਰ ਜਾਂ ਵਾਕਿਆਤ ਦੀ ਕਿਸੇ ਵਿਸ਼ੇਸ਼ ਸੁਧਾਈ ਤੋਂ ਬਿਨਾਂ ਬਾਕੀ ਮੈਂ ਆਪਣੇ ਵਲੋਂ ਇਸ ਵਿਚ ਕੁਝ ਵੀ ਜੋੜਿਆ ਜਾਂ ਘਟਾਇਆ ਨਹੀਂ।"

ਇਥੇ ਇਕ ਤੱਥ ਹੋਰ ਵੀ ਮਹੱਤਵਪੂਰਨ ਹੈ ਕਿ ਆਪਣੇ ਚੇਤੇ ਨੂੰ ਹੰਘਾਲ ਕੇ ਇਤਿਹਾਸਕ ਯਾਦਾਂ ਦੇ ਮੋਤੀ ਕੱਢ ਲਿਆਉਣ ਵਾਲਾ ਇਹ ਵਿਅਕਤੀ ਕਾਰਜ-ਖੇਤਰ ਦੀ ਕੰਨੀ ਉੱਤੇ ਖਲੋਤਾ ਕੋਈ ਮੂਕ ਦਰਸ਼ਕ ਨਹੀਂ ਸੀ ਸਗੋਂ ਘਟਨਾਵਾਂ ਦੇ ਐਨ ਗਾੜ੍ਹ ਵਿਚ ਵਿਚਰਿਆ ਹੋਇਆ ਉਹਨਾਂ ਦਾ ਭਾਗੀਦਾਰ ਸੀ।

ਇਕ ਗੱਲ ਲਿਖਾਰੀ ਦੇ ਝੋਰੇ ਦੀ ਕਰ ਲਵਾਂ। ਇਹ ਪੁਸਤਕ

1906-1923 ਦੇ ਸਮੇਂ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ। 1906 ਉਹ ਸਾਲ ਹੈ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨਾਮਧਾਰੀ ਪੰਥ ਦੀ ਗੁਰਗੱਦੀ ਉੱਤੇ ਬਿਰਾਜਮਾਨ ਹੋਏ। ਇਹ ਨਾਮਧਾਰੀਆਂ ਲਈ ਬੜਾ ਭੀੜ-ਭਰਿਆ ਸਮਾਂ ਸੀ। ਅੰਗਰੇਜ਼ ਦੀ ਜਾਬਰ ਤੇ ਜਾਸੂਸ ਅੱਖ ਨਾਮਧਾਰੀਆਂ ਦੀ ਹਰ ਛੋਟੀ-ਵੱਡੀ ਹਰਕਤ ਉੱਤੇ ਨਜ਼ਰ ਰੱਖ ਰਹੀ ਸੀ। ਉਹਦਾ ਮੰਤਵ ਨਾਮਧਾਰੀਆਂ ਦੀਆਂ ਅੰਗਰੇਜ਼-ਵਿਰੋਧੀ ਸਰਗਰਮੀਆਂ ਨੂੰ ਬੰਨ੍ਹ ਮਾਰਨਾ ਸੀ ਜਿਨ੍ਹਾਂ ਦਾ ਸਿਰੜ ਉਹ ਸਤਿਗੁਰੂ ਰਾਮ ਸਿੰਘ ਦੇ ਵੇਲੇ ਤੋਂ ਦੇਖਦਾ ਆਇਆ ਸੀ। ਇਸ ਸਮੇਂ ਦੀ ਮੰਗ ਅੰਗਰੇਜ਼ੀ ਜਬਰ ਦੇ ਹੁੰਦਿਆਂ ਨਾਮਧਾਰੀ ਪੰਥ ਦੀ ਹੋਂਦ ਨੂੰ ਕਾਇਮ ਰੱਖਣਾ ਹੀ ਨਹੀਂ, ਉਸ ਨੂੰ ਹੋਰ ਜਥੇਬੰਦ ਕਰਨਾ, ਹੋਰ ਸ਼ਕਤੀਸ਼ਾਲੀ ਬਣਾਉਣਾ, ਹੋਰ ਚੜ੍ਹਦੀ ਕਲਾ ਵਿਚ ਲਿਆਉਣਾ ਸੀ। ਇਉਂ ਜਥੇਦਾਰ ਗੁਰਮੁਖ ਸਿੰਘ ਝੱਬਰ ਵਾਸਤੇ ਇਹ ਸਤਾਰਾਂ ਸਾਲ ਆਪਣੇ ਗੁਰੂ ਦੀ ਛਾਂਵੇਂ ਬਿਤਾਇਆ ਕੋਈ ਸਾਧਾਰਨ ਸਮਾਂ ਨਹੀਂ ਸੀ ਸਗੋਂ ਹੋਣੀਆਂ-ਭਰਪੂਰ ਸਮਾਂ ਸੀ।

ਵਿਰਕ ਜੀ ਦਾ ਝੋਰਾ ਆਪਣੀ ਥਾਂ ਜਾਇਜ਼ ਹੈ। ਜਥੇਦਾਰ ਜੀ ਦਾ ਸੇਵਾਕਾਲ ਇਹਨਾਂ ਸਤਾਰਾਂ ਸਾਲਾਂ ਤੋਂ ਅੱਗੇ ਕੋਈ ਇਕ-ਚੌਥਾਈ ਸਦੀ ਹੋਰ ਲੰਮਾ ਸੀ। ਗੱਲ ਇਹ ਬਣੀ ਕਿ ਲਿਖਾਰੀ ਸਕੂਲੀ ਵਿਦਿਆਰਥੀ ਹੁੰਦਿਆਂ ਬਾਪੂ ਜੀ ਕੋਲ ਰਹਿੰਦਾ ਹੋਣ ਕਰਕੇ ਉਹਨਾਂ ਦੀਆਂ ਦੱਸੀਆਂ ਗੱਲਾਂ ਲਿਖਦਾ ਰਿਹਾ। ਇਸ ਦੌਰ ਦੇ ਕਲਾਵੇ ਵਿਚ ਇਹ ਸਤਾਰਾਂ ਸਾਲ ਆ ਗਏ। ਇਸ ਪਿਛੋਂ ਉਹਨੂੰ ਕਾਲਜੀ ਪੜ੍ਹਾਈ ਲਈ ਘਰੋਂ ਦੂਰ ਜਾਣਾ ਪਿਆ। ਇਸ ਕਾਰਨ ਪਿਤਾ-ਪੁੱਤਰ ਦੀ ਸੁਣਾਉਣ-ਲਿਖਣ ਦੀ ਇਸ ਜੁਗਲਬੰਦੀ ਵਿਚ ਵਿਘਨ ਪੈ ਗਿਆ।

ਉੱਚੀ ਪੜ੍ਹਾਈ ਦੇ ਖ਼ਾਤਮੇ ਮਗਰੋਂ ਕੰਮਕਾਜ ਦੇ ਰੁਝੇਵੇਂ, ਕੁਝ ਅੱਜ ਦਾ ਕੰਮ ਕੱਲ੍ਹ ਉੱਤੇ ਪੁਆ ਦੇਣ ਵਾਲੀ ਚੰਦਰੀ ਘੌਲ! ਨਾਲ ਹੀ ਜੀਵਤ ਪਾਤਰ ਨੂੰ ਦੇਖ ਕੇ ਮਨ ਵਿਚ ਇਹ ਤਸੱਲੀ ਵੀ ਤਾਂ ਰਹਿੰਦੀ ਹੈ ਕਿ ਇਸ ਕੰਮ ਦਾ ਕੀ ਹੈ, ਜਦੋਂ ਜੀਅ ਕੀਤਾ ਜਾਂ ਠੀਕ ਲੱਗਿਆ, ਕਰ ਲਵਾਂਗੇ। ਝਟਕਾ ਓਦੋਂ ਲਗਦਾ ਹੈ ਜਦੋਂ ਅਚਾਨਕ ਸੋਝੀ ਆਉਂਦੀ ਹੈ ਕਿ ਘੌਲ-ਘੌਲ ਵਿਚ ਜਾਣਕਾਰੀ ਦਾ ਸੋਮਾ ਸੁਕਾ ਕੇ ਕਿੰਨਾ ਵੱਡਾ ਨੁਕਸਾਨ ਕਰ ਲਿਆ ਹੈ। ਵਿਰਕ ਜੀ ਆਪਣੀ ਅਜਿਹੀ ਹੀ ਕੋਤਾਹੀ ਦੀ ਡਾਢੀ ਅਵਾਜ਼ਾਰੀ ਬਾਰੇ ਲਿਖਦੇ ਹਨ, "ਜੇ ਉਦੋਂ ਮੈਂ ਘੌਲ ਦਾ ਸ਼ਿਕਾਰ ਨਾ ਹੁੰਦਾ ਤਾਂ ਨਾਮਧਾਰੀ ਜਗਤ ਨਾਲ ਸਬੰਧਿਤ ਘੱਟੋ-ਘੱਟ ਹੋਰ ਇਕ-ਚੌਥਾਈ ਸਦੀ ਦਾ ਡੇਰਾ ਸ੍ਰੀ ਭੈਣੀ ਸਾਹਿਬ ਦਾ ਇਤਿਹਾਸ, ਜਿਸ ਦੌਰਾਨ ਉਹ ਡੇਰੇ ਦੇ ਮੁੱਖ ਪ੍ਰਬੰਧਕ ਜਿਉਂ ਜ਼ਿੰਮੇਵਾਰੀ ਨਿਭਾਉਂਦੇ ਰਹੇ ਸਨ, ਬਾਪੂ ਜੀ ਤੋਂ ਸੁਣ-ਸੁਣਾ ਕੇ ਲਿਖ ਲੈਣਾ ਸੀ।"

ਮੈਂ ਵਿਰਕ ਜੀ ਨੂੰ ਇਕ ਬਿਲਕੁਲ ਮਿਲਦੀ-ਜੁਲਦੀ ਘਟਨਾ ਸੁਣਾ ਕੇ ਧਰਵਾਸ ਦੇਣਾ ਚਾਹੁੰਦਾ ਹਾਂ। ਮੇਰਾ ਇਕ ਮਿੱਤਰ ਸੀ ਜਿਸ ਦੇ ਪਿਤਾ ਗ਼ਦਰੀ ਆਗੂ ਸਨ। ਹਥਿਆਰਬੰਦ ਗ਼ਦਰ ਦੇ ਅਸਫਲ ਰਹਿਣ ਮਗਰੋਂ ਜਦੋਂ ਕੈਲੀਫੋਰਨੀਆ ਵਿਚ ਗ਼ਦਰ ਲਹਿਰ ਨੂੰ ਨਵੇਂ ਸਿਰਿਉਂ ਜਥੇਬੰਦ ਅਤੇ ਸਰਗਰਮ ਕੀਤਾ ਗਿਆ, ਉਹਨਾਂ ਨੂੰ ਖ਼ਜ਼ਾਨਚੀ ਦੀ ਜ਼ਿੰਮੇਦਾਰੀ ਸੌਂਪੀ ਗਈ। ਆਖ਼ਰੀ ਉਮਰ ਵਿਚ ਉਹ ਆਪਣੇ ਪੁੱਤਰ ਕੋਲ ਆ ਟਿਕੇ। ਜਦੋਂ ਮਿੱਤਰ ਨਾਲ ਕਦੀ ਕਿਤੇ ਮੁਲਾਕਾਤ ਹੁੰਦੀ ਜਾਂ ਫੋਨ ਰਾਹੀਂ ਗੱਲ ਹੁੰਦੀ, ਮੈਂ ਆਖਦਾ, ਤੂੰ ਪਿਤਾ ਜੀ ਕੋਲ ਬੈਠ ਕੇ ਵੱਧ ਤੋਂ ਵੱਧ ਜਾਣਕਾਰੀ ਲਿਖ ਲੈ।

ਬਦਕਿਸਮਤੀ ਨੂੰ ਉਹ ਇਕ ਅਕੈਡਮੀ ਚਲਾਉਂਦਾ ਸੀ। ਉਹਦੇ ਉੱਤਰ ਇਸ ਪਰਕਾਰ ਹੁੰਦੇ, "ਭੁੱਲਰ ਜੀ, ਬੱਸ ਇਕ ਵਾਰ ਨਵੇਂ ਦਾਖਲੇ ਹੋ ਲੈਣ, ਉਧਰ ਖਾਸਾ ਧਿਆਨ ਦੇਣਾ ਪੈਂਦਾ ਹੈ।... ਐਹ ਨਵੀਆਂ ਜਮਾਤਾਂ ਦੀ ਪੜ੍ਹਾਈ ਰਿੜ੍ਹ ਪਵੇ।... ਇਮਤਿਹਾਨ ਨੇੜੇ ਆ ਗਏ, ਅੱਜ-ਕੱਲ੍ਹ ਵਿਦਿਆਰਥੀਆਂ ਨੂੰ ਵੱਧ ਸਮਾਂ ਦੇਣਾ ਪੈਂਦਾ ਹੈ।... ਬੱਸ ਇਮਤਿਹਾਨ ਮੁੱਕ ਲੈਣ।... ਹਿੰਮਤ ਨਾਲ ਨਵੇਂ ਮੁੰਡੇ-ਕੁੜੀਆਂ ਦਾਖਲ ਕਰ ਲਵਾਂ, ਪਿੰਡਾਂ ਵਿਚੋਂ ਭਾਲ-ਭਾਲ ਲਿਆਉਣੇ ਪੈਂਦੇ ਨੇ!" ਤੇ ਇਉਂ ਉਹਦਾ ਪਹਿਲਾ ਗੇੜ ਮੁੱਕ ਕੇ ਦੂਜਾ ਸ਼ੁਰੂ ਹੋ ਜਾਂਦਾ। ਉਹਦੇ ਉਹੋ ਕੰਮ ਹਲਟ ਦੀਆਂ ਟਿੰਡਾਂ ਵਾਂਗ ਮੁੜ-ਮੁੜ ਆਉਂਦੇ ਰਹਿੰਦੇ।

ਇਸੇ ਗੇੜ ਵਿਚ ਗ਼ਦਰੀ ਬਜ਼ੁਰਗ ਦੇ ਸਵਾਸਾਂ ਦੀਆਂ ਟਿੰਡਾਂ ਖਾਲੀ ਹੋ ਗਈਆਂ। ਕੁਝ ਦਿਨਾਂ ਮਗਰੋਂ ਉਹਦੀ ਚਿੱਠੀ ਆਈ, "ਪਿਤਾ ਜੀ ਬਾਰੇ ਤੁਸੀਂ ਜੋ ਕੁਝ ਵੀ ਭੇਜ ਸਕਦੇ ਹੋ, ਜੇ ਹੋਰ ਕਿਸੇ ਸਾਥੀ ਤੋਂ ਮਿਲੇ, ਉਹ ਵੀ, ਛੇਤੀ ਭੇਜੋ।" ਮੇਰੀ ਉਸ ਨਾਲ ਏਨੀ ਕੁ ਨੇੜਤਾ ਹੈ ਸੀ ਕਿ ਇਕ ਦੂਜੇ ਨੂੰ ਦੁਰਵਚਨ ਵੀ ਬੋਲ ਸਕੀਏ। ਸੋ ਮੈਂ ਦੋ ਕੁ ਤੱਤੀਆਂ-ਠੰਢੀਆਂ ਲਿਖ ਕੇ ਕਿਹਾ, "ਫ਼ਿਲਹਾਲ ਦਾਸ ਵੱਲੋਂ ਇਹ ਪਰਵਾਨ ਕਰੋ। ਹੋਰ ਜੋ ਕੁਝ ਹੋ ਸਕਿਆ, ਫੇਰ ਭੇਜਾਂਗਾ।"

ਮੇਰਾ ਮਤਲਬ ਹੈ, ਬਹੁਤ ਸਾਰਾ ਵਡਮੁੱਲਾ ਇਤਿਹਾਸ ਅਜਿਹੀ ਘੌਲ ਤੇ ਲਾਪਰਵਾਹੀ ਕਾਰਨ ਸਾਥੋਂ ਗੁਆਚ ਜਾਂਦਾ ਹੈ। ਪਿਤਾ ਜੀ ਤੋਂ ਸੁਣ ਕੇ ਬਚਾਇਆ ਜਾ ਸਕਣ ਵਾਲਾ ਨਾਮਧਾਰੀ ਪੰਥ ਅਤੇ ਭੈਣੀ ਸਾਹਿਬ ਦਾ ਇਕ-ਚੌਥਾਈ ਸਦੀ ਦਾ ਇਤਿਹਾਸ ਗੁਆਚ ਜਾਣ ਦਾ ਵਿਰਕ ਜੀ ਦਾ ਝੋਰਾ ਬਿਲਕੁਲ ਵਾਜਬ ਹੈ। ਪਰ ਮੈਂ ਸਮਝਦਾ ਹਾਂ, ਉਹਨਾਂ ਨੂੰ ਇਹ ਝੋਰਾ ਕਰਨ ਦੀ ਥਾਂ ਆਪਣੀ ਕਹਾਵਤ "ਜਿੰਨਾ ਨ੍ਹਾਤੀ, ਓਨਾ ਪੁੰਨ" ਅਨੁਸਾਰ ਇਸ ਤੱਥ ਦੀ ਤਸੱਲੀ ਮਹਿਸੂਸ ਕਰਨੀ ਚਾਹੀਦੀ ਹੈ ਕਿ ਉਹ ਸਤਾਰਾਂ ਸਾਲ ਦਾ ਇਤਿਹਾਸ ਬਚਾ ਸਕੇ ਹਨ।

ਇਥੇ ਇਹ ਵੀ ਯਾਦ ਰੱਖਣ ਵਾਲੀ ਗੱਲ ਹੈ ਕਿ ਇਹ ਸਤਾਰਾਂ ਸਾਲ ਸਾਡੀ ਸਾਧਾਰਨ ਗਿਣਤੀ ਵਾਲੇ ਸਤਾਰਾਂ ਸਾਲ ਨਹੀਂ ਸਨ। ਇਹਨਾਂ ਸਾਲਾਂ ਦੇ ਇਤਿਹਾਸ ਨੂੰ ਪਿਛਲੇ ਕਈ ਦਹਾਕਿਆਂ ਦੇ ਇਤਿਹਾਸ ਦਾ ਰੰਗ ਵੀ ਚੜ੍ਹਿਆ ਹੋਇਆ ਸੀ।

ਇਕ ਕਾਰਨ ਤਾਂ ਇਹ ਕਿ ਨਾਮਧਾਰੀ ਇਤਿਹਾਸ, ਪ੍ਰੰਪਰਾ ਤੇ ਰਹਿਤਲ ਜਥੇਦਾਰ ਗੁਰਮੁਖ ਸਿੰਘ ਝੱਬਰ ਨੂੰ ਵਿਰਸੇ ਵਿਚ ਮਿਲੀ ਸੀ। ਸਗੋਂ ਜੇ ਇਹ ਆਖ ਲਈਏ ਕਿ ਇਹ ਸਭ ਉਹਨਾਂ ਦੇ ਲਹੂ ਵਿਚ ਘੁਲਿਆ ਹੋਇਆ ਸੀ, ਇਹ ਕੋਈ ਅਤਿਕਥਨੀ ਨਹੀਂ ਹੋਵੇਗੀ। ਉਹ ਕੋਈ ਪਹਿਲੀ ਪੀੜ੍ਹੀ ਦੇ ਨਾਮਧਾਰੀ ਨਹੀਂ ਸਨ। ਉਹਨਾਂ ਦੇ ਦਾਦਾ ਜੀ, ਸਾਉਲ ਸਿੰਘ ਉਰਫ਼ ਸਾਉਣ ਸਿੰਘ ਆਪਣੇ ਪਿੰਡ ਸਤਿਗੁਰੂ ਰਾਮ ਸਿੰਘ ਜੀ ਦੇ ਆਗਮਨ ਸਮੇਂ ਨਾਮਧਾਰੀ ਸਜ ਗਏ ਸਨ। ਉਹਨਾਂ ਦੇ ਪਿਤਾ ਜਿਊਣ ਸਿੰਘ ਦੀ ਤਾਂ ਨਾਮਧਾਰੀ ਹੋਂਦ ਤੋਂ ਬਿਨਾਂ ਹੋਰ ਕੋਈ ਹੋਂਦ ਹੀ ਨਹੀਂ ਸੀ। ਗੱਲ ਏਨੀ ਹੀ ਨਹੀਂ ਕਿ ਉਹ 12-13 ਸਾਲ ਦੀ ਬਾਲ-ਉਮਰੇ ਨਾਮਧਾਰੀ ਜਥਿਆਂ ਦਾ ਅੰਗ ਬਣ ਗਏ, ਇਸ ਤੋਂ ਵੀ ਵੱਡੀ ਗੱਲ ਇਹ ਹੈ ਕਿ ਉਹਨਾਂ ਨੇ ਵਿਆਹ ਮਗਰੋਂ ਆਪਣੇ ਹਿੱਸੇ ਦੀ ਅੱਧਾ ਮੁਰੱਬਾ ਵਾਹੀਜੋਗ ਭੋਇੰ ਵੇਚੀ, ਪਰਾਪਤ ਹੋਈ ਮਾਇਆ ਭੈਣੀ ਸਾਹਿਬ ਦੇ ਲੰਗਰ ਦੇ ਲੇਖੇ ਲਾਈ ਅਤੇ ਜੀਵਨ-ਸਾਥਣ ਸਮੇਤ ਉਥੇ ਗੁਰੂ ਹਰੀ ਸਿੰਘ ਜੀ ਦੀ ਛਤਰਛਾਇਆ ਵਿਚ ਡੇਰਾ ਜਾ ਲਾਇਆ। ਇਹ ਸੀ ਮਾਹੌਲ ਜਿਸ ਵਿਚ ਬਾਲ ਗੁਰਮੁਖ ਸਿੰਘ ਝੱਬਰ ਨੇ ਅੱਖ ਖੋਲ੍ਹੀ ਤੇ ਪਹਿਲਾ ਸਾਹ ਲਿਆ।

ਇਹ ਗੱਲਾਂ ਧਿਆਨ ਵਿਚ ਰਖਦਿਆਂ ਉਹਨਾਂ ਦਾ ਲੰਗਰ ਦੇ ਉਗਰਾਹੂ ਜਥਿਆਂ ਨਾਲ ਭਰਮਣ ਕਰਨ ਵਾਲੇ ਸਹਾਇਕ ਤੋਂ ਜੀਵਨ ਆਰੰਭ ਕਰ ਕੇ ਪੌੜੀ-ਦਰ-ਪੌੜੀ ਅੱਗੇ ਵਧਦਿਆਂ ਭਵਿੱਖੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੋਟੀ ਉਮਰੇ ਚੌਦਾਂ ਸਾਲ ਤੱਕ ਸੇਵਾ ਨਿਭਾਉਣਾ ਅਤੇ ਉਸ ਪਿਛੋਂ ਭੈਣੀ ਸਾਹਿਬ ਦੇ ਪਰਬੰਧਕ ਪਦ ਤੱਕ ਪੁੱਜਣਾ ਕੋਈ ਹੈਰਾਨ ਕਰਨ ਵਾਲੇ ਤੱਥ ਨਹੀਂ ਰਹਿ ਜਾਂਦੇ। ਇਹ ਵਿਚ-ਵਿਚਾਲੇ ਮੈਂ ਜਿਨ੍ਹਾਂ ਪੌੜੀਆਂ ਦਾ ਜ਼ਿਕਰ ਕੀਤਾ ਹੈ, ਉਹਨਾਂ ਵਿਚ ਵਿਰਕ ਜੀ ਦੇ ਲਿਖਣ ਅਨੁਸਾਰ "ਮੱਝਾਂ ਗਾਈਆਂ ਦੀ ਨਿਗਰਾਨੀ, ਊਠਾਂ ਦੀ ਮਹੰਤੀ ਅਤੇ ਘੋੜਿਆਂ ਦੇ ਦਰੋਗੇ ਵਜੋਂ ਸੇਵਾ" ਵੀ ਸ਼ਾਮਲ ਸਨ।

ਸ਼ਾਇਦ ਅਜਿਹਾ ਚਸ਼ਮਦੀਦ ਹੋਣ ਸਦਕਾ ਹੀ ਸਤਿਗੁਰੂ ਪਰਤਾਪ ਸਿੰਘ ਉਹਨਾਂ ਬਾਰੇ ਵਚਨ ਕਰਿਆ ਕਰਦੇ ਸਨ ਕਿ "ਹੋਰਨਾਂ ਦੀਆਂ ਦੋ ਅੱਖਾਂ ਹਨ ਪਰ ਝੱਬਰ ਦੀਆਂ ਤਿੰਨ ਹਨ।" ਉਹਨਾਂ ਨੇ ਇਥੋਂ ਤੱਕ ਵਚਨ ਕੀਤਾ ਸੀ ਕਿ "ਗੁਰਮੁਖ ਸਿੰਘ ਸਾਡੇ ਪੰਥ ਦੀ ਆਨ ਨਾਲ ਸਬੰਧਿਤ ਕੋਈ ਸਭ ਤੋਂ ਵੱਡੀ ਕੁਰਹਿਤ ਕਰ ਕੇ ਵੀ ਆ ਜਾਏ, ਉਹ ਮੈਨੂੰ ਤਾਂ ਵੀ ਪਰਵਾਨ ਹੋਵੇਗਾ।" ਇਸ ਕਥਨ ਦਾ ਅੰਤਰੀਵ ਭਾਵ ਇਹ ਹੈ ਕਿ ਜਥੇਦਾਰ ਜੀ ਨਾਮਧਾਰੀ ਰਹਿਤ-ਮਰਯਾਦਾ ਦੇ ਏਨੇ ਦ੍ਰਿੜ੍ਹ ਸਨ ਕਿ ਉਹ ਕੋਈ ਕੁਰਹਿਤ ਕਰ ਹੀ ਨਹੀਂ ਸਨ ਸਕਦੇ ਅਤੇ ਇਉਂ ਸਤਿਗੁਰਾਂ ਦੀ ਉਹਨਾਂ ਨੂੰ ਪਰਵਾਨ-ਅਪਰਵਾਨ ਕਰਨ ਦੀ ਨੌਬਤ ਆਉਣ ਦੀ ਕੋਈ ਸੰਭਾਵਨਾ ਹੀ ਨਹੀਂ ਸੀ।

ਦੂਜੀ ਗੱਲ, ਬਾਲਪਨ ਤੋਂ ਆਰੰਭ ਕਰ ਕੇ ਨਿਰੋਲ ਨਾਮਧਾਰੀ ਮਾਹੌਲ ਵਿਚ ਪੱਕੀ ਉਮਰ ਤੱਕ ਪੁੱਜੇ ਜਥੇਦਾਰ ਗੁਰਮੁਖ ਸਿੰਘ ਝੱਬਰ ਦਾ ਆਪਣੇ ਨਾਲੋਂ ਵਡੇਰੀ ਉਮਰ ਦੇ ਉਹਨਾਂ ਲੋਕਾਂ ਦੇ ਸੰਪਰਕ ਵਿਚ ਆਉਂਦੇ ਰਹਿਣਾ ਸੁਭਾਵਿਕ ਸੀ ਜਿਨ੍ਹਾਂ ਨੂੰ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਦੇ ਸਮੇਂ ਦੀਆਂ ਹੋਈਆਂ-ਬੀਤੀਆਂ ਦਾ ਸਪੱਸ਼ਟ ਚੇਤਾ ਸੀ। ਉਹਨਾਂ ਦੇ ਵਚਨਾਂ ਵਿਚੋਂ ਝਰ-ਝਰ ਕੇ ਉਸ ਜਾਣਕਾਰੀ ਦਾ ਜਥੇਦਾਰ ਗੁਰਮੁਖ ਸਿੰਘ ਦੀ ਜਾਣਕਾਰੀ ਵਿਚ ਲੀਨ ਹੁੰਦੇ ਰਹਿਣਾ ਕੁਦਰਤੀ ਵਰਤਾਰਾ ਸੀ।

ਸੁਵਰਨ ਸਿੰਘ ਵਿਰਕ ਨੇ ਪਿਤਾ ਜੀ ਤੋਂ ਸੁਣਿਆ ਸਤਾਰਾਂ ਸਾਲਾਂ ਦਾ ਇਤਿਹਾਸ ਲਿਖਣ ਤੋਂ ਇਲਾਵਾ ਬੜੀ ਮਿਹਨਤ ਨਾਲ ਹੋਰ ਸੰਬੰਧਿਤ ਤੇ ਪਰਸੰਗਕ ਸਮਗਰੀ ਵੀ ਲੱਭੀ ਹੈ ਅਤੇ ਇਸ ਪੁਸਤਕ ਵਿਚ ਸ਼ਾਮਲ ਕੀਤੀ ਹੈ। ਅੰਤਿਕਾ ਵਜੋਂ ਜਥੇਦਾਰ ਜੀ ਨਾਲ ਪ੍ਰੀਤਮ ਸਿੰਘ ਕਵੀ ਦੀ ਗੱਲਬਾਤ ਵੀ ਦਿੱਤੀ ਗਈ ਹੈ ਅਤੇ ਉਹਨਾਂ ਨਾਲ ਰਿਕਾਰਡ ਕੀਤੀਆਂ ਗਈਆਂ ਗੱਲਬਾਤਾਂ ਦੇ ਉਤਾਰੇ ਵੀ ਹਨ। ਇਸ ਤੋਂ ਇਲਾਵਾ ਵਿਸ਼ੇ ਨਾਲ ਕੋਈ ਨਾ ਕੋਈ ਨਾਤਾ ਰੱਖਣ ਵਾਲੇ ਕਈ ਹੋਰ ਵਿਅਕਤੀਆਂ ਸੰਬੰਧੀ ਹਾਲਾਤ ਵੀ ਸ਼ਾਮਲ ਕੀਤੇ ਗਏ ਹਨ। ਇਹਨਾਂ ਸਭ ਗੱਲਾਂ ਸਦਕਾ ਇਹ ਪੁਸਤਕ ਇਕ ਮਹੱਤਵਪੂਰਨ ਦਸਤਾਵੇਜ਼ ਬਣ ਗਈ ਹੈ। ਹਜ਼ੂਰੀ ਸੇਵਕ ਹਰਪਾਲ ਸਿੰਘ ਦਾ ਇਹ ਕਹਿਣਾ ਬਿਲਕੁਲ ਵਾਜਬ ਹੈ ਕਿ ਇਸ ਪੁਸਤਕ ਵਿਚ "ਸੱਚੇ ਸਾਹਿਬ ਦੀ ਸਿਫਤਿ-ਸਾਲਾਹ ਹੈ, ਗੌਰਵਮਈ ਇਤਿਹਾਸ ਹੈ, ਮਹਾਂਬਲੀ ਸੰਤ-ਸਿਪਾਹੀਆਂ ਦੇ ਮਹਾਨ ਕਾਰਨਾਮੇ ਹਨ, ਸੱਚੇ ਸ਼ਾਹ ਦੇ ਸੇਵਕਾਂ ਦੇ ਉੱਚੇ-ਸੁੱਚੇ ਜੀਵਨ ਬਿਰਤਾਂਤ ਹਨ।"

ਜਥੇਦਾਰ ਜੀ ਦੇ ਬਹੁਤਾ ਸਮਾਂ ਚਕਰਵਰਤੀ ਰਹੇ ਪਿਤਾ ਜਿਊਣ ਸਿੰਘ ਦੀ ਇੱਛਾ ਸੀ ਕਿ ਪੁੱਤਰ ਵਿਦਿਆ ਪਰਾਪਤ ਕਰ ਕੇ ਨਾਮਧਾਰੀ ਵਿਦਵਾਨ ਬਣੇ। ਹਾਲਾਤ ਨੇ ਉਹਨਾਂ ਦੀ ਇੱਛਾ ਪੂਰੀ ਨਾ ਹੋਣ ਦਿੱਤੀ। ਇਸ ਵਿਚ ਵੱਡੀ ਭੂਮਿਕਾ ਬਾਲ ਗੁਰਮੁਖ ਸਿੰਘ ਦੀ ਪੜ੍ਹਾਈ-ਲਿਖਾਈ ਵਿਚ ਕੋਈ ਦਿਲਚਸਪੀ ਨਾ ਹੋਣ ਦੀ ਸੀ। ਵੱਡੇ ਹੋ ਕੇ ਆਪਣੀ ਇਸ ਕਮਜ਼ੋਰੀ ਨੂੰ ਮਹਿਸੂਸਦਿਆਂ ਉਹਨਾਂ ਦੀ ਆਪਣੇ ਪੁੱਤਰ ਨੂੰ ਪੜ੍ਹਾਉਣ ਦੀ ਰੀਝ ਪੂਰੀ ਤਰ੍ਹਾਂ ਸਮਝਣਜੋਗ ਹੈ। ਚੰਗੀ ਗੱਲ ਇਹ ਹੋਈ ਕਿ ਉਹਨਾਂ ਦੇ ਪੁੱਤਰ ਸੁਵਰਨ ਸਿੰਘ ਨੇ ਸਪੂਤ ਬਣ ਕੇ ਦਿਖਾਇਆ। ਅੱਜ ਉਹ ਇਕ ਚੰਗੇ ਲੇਖਕ ਤੋਂ ਇਲਾਵਾ ਤੱਥ-ਸੱਚ ਮੁਖੀ ਖੋਜੀ ਇਤਿਹਾਸਕਾਰ ਹਨ।

2009 ਵਿਚ ਛਪੀ ਉਹਨਾਂ ਦੀ ਪਹਿਲੀ ਪੁਸਤਕ 'ਕੂਕਾ ਲਹਿਰ ਦਾ ਪੰਜਾਬੀ ਸਾਹਿਤ' ਨੇ ਹੀ ਉਹਨਾਂ ਦਾ ਕਲਮੀ ਮਾਰਗ ਇਕ ਖੋਜੀ ਵਜੋਂ ਮਿਥ ਦਿੱਤਾ ਸੀ। ਇਸ ਵਿਚ ਉਹਨਾਂ ਦੇ 35 ਲੇਖ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਸੂਬਾ ਸੁਰਿੰਦਰ ਕੌਰ ਖਰਲ ਤੱਕ ਦੀਆਂ ਲਿਖਤਾਂ ਨਾਲ ਜਾਣ-ਪਛਾਣ ਕਰਵਾਉਂਦੇ ਹਨ। 2013 ਵਿਚ ਉਹਨਾਂ ਦਾ ਸਫ਼ਰਨਾਮਾ 'ਪੱਛਮੀ ਪੰਜਾਬ ਵਿਚ ਕੁਝ ਦਿਨ' ਛਪਿਆ। ਗੁਆਂਢੀ ਦੇਸ ਦੀ ਯਾਤਰਾ ਨੂੰ ਉਹਨਾਂ ਨੇ ਅਜਿਹੀ ਭਾਵਨਾ ਨਾਲ ਲਿਖਿਆ ਸੀ ਕਿ ਪਾਠਕਾਂ ਨੇ ਤਾਂ ਪਸੰਦ ਕੀਤਾ ਹੀ, ਕੁਰੂਕਸ਼ੇਤਰ ਯੂਨੀਵਰਸਿਟੀ ਨੇ ਇਸ ਨੂੰ ਪੰਜਾਬੀ ਦੀ ਐਮ. ਏ. ਲਈ ਪਾਠ-ਪੁਸਤਕ ਵਜੋਂ ਵੀ ਚੁਣਿਆ।

ਉਹਨਾਂ ਦਾ ਵਡੇਰੀ ਖੋਜ ਤੇ ਮਿਹਨਤ ਲੋੜਦਾ ਕਾਰਜ 'ਕੂਕਾ ਲਹਿਰ ਦੇ ਅਮਰ ਨਾਇਕ' ਦੇ ਸਾਂਝੇ ਨਾਂ ਨਾਲ ਤਿੰਨ ਵੱਡੀਆਂ ਸੈਂਚੀਆਂ ਵਿਚ ਸਾਕਾਰ ਹੋਇਆ ਹੈ।

ਇਹਦੀ ਪਹਿਲੀ ਸੈਂਚੀ, ਜਿਸ ਦੇ 742 ਪੰਨੇ ਹਨ, 2017 ਵਿਚ ਛਪੀ। ਇਸ ਦਾ ਪਹਿਲਾ ਲੰਮਾ ਲੇਖ 'ਕੂਕਾ ਲਹਿਰ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ' ਹੈ। ਇਸ ਪਿੱਛੋਂ 50 ਨਾਮਧਾਰੀ ਯੋਧਿਆਂ ਦੀਆਂ ਜੀਵਨੀਆਂ ਹਨ। ਅੰਤ ਵਿਚ 105 ਨਾਮਧਾਰੀਆਂ ਦੀ ਸੂਚੀ ਹੈ ਜਿਨ੍ਹਾਂ ਨੇ ਅੰਗਰੇਜ਼ ਹਕੂਮਤ ਵਿਰੁੱਧ ਡਟਦਿਆਂ ਸ਼ਹੀਦੀਆਂ ਪਾਈਆਂ। ਮੇਰੇ ਲਈ ਮਾਣ ਵਾਲੀ ਗੱਲ ਹੈ ਕਿ ਇਹਨਾਂ ਵਿਚ ਪੰਜ ਯੋਧੇ ਮੇਰੇ ਪਿੰਡ ਪਿੱਥੋ ਦੇ ਸਨ-5 ਅਗਸਤ 1871 ਨੂੰ ਰਾਏਕੋਟ ਵਿਖੇ ਫ਼ਾਂਸੀ ਚਾੜ੍ਹੇ ਗਏ ਤਿੰਨੇ ਸ਼ਹੀਦ, ਮੰਗਲ ਸਿੰਘ, ਮਸਤਾਨ ਸਿੰਘ ਤੇ ਗੁਰਮੁਖ ਸਿੰਘ; ਮਲੇਰਕੋਟਲੇ ਵਿਖੇ 17 ਜਨਵਰੀ 1872 ਨੂੰ ਤੋਪ ਨਾਲ ਉਡਾਇਆ ਗਿਆ ਹੀਰਾ ਸਿੰਘ; ਲੰਮੀ ਕੈਦ ਤੇ ਸਰੀਰਕ-ਮਾਨਸਿਕ ਤਸੀਹਿਆਂ ਕਾਰਨ ਰਿਹਾਈ ਤੋਂ ਛੇਤੀ ਹੀ ਮਗਰੋਂ ਚੜ੍ਹਾਈ ਕਰਨ ਵਾਲਾ ਸੂਬਾ ਹੁਕਮਾ ਸਿੰਘ।

2019 ਵਿਚ ਪ੍ਰਕਾਸ਼ਿਤ ਹੋਈ 960 ਪੰਨਿਆਂ ਦੀ ਦੂਜੀ ਸੈਂਚੀ ਵਿਚ ਸਤਿਗੁਰੂ ਹਰੀ ਸਿੰਘ, ਸਤਿਗੁਰੂ ਪਰਤਾਪ ਸਿੰਘ, ਉਹਨਾਂ ਦੇ ਮਾਤਾ ਜੀਵਨ ਕੌਰ, ਦੋ ਭਰਾਵਾਂ ਮਹਾਰਾਜ ਨਿਹਾਲ ਸਿੰਘ ਤੇ ਮਹਾਰਾਜ ਗੁਰਦਿਆਲ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਬਾਰੇ ਲੰਮੇ ਲੇਖਾਂ ਤੋਂ ਇਲਾਵਾ 50 ਦੇ ਨੇੜੇ ਨਾਮਧਾਰੀ ਯੋਧਿਆਂ ਦੀਆਂ ਜੀਵਨੀਆਂ ਹਨ।

ਪ੍ਰਕਾਸ਼ਿਤ ਹੋਣ ਵਾਲੀ ਅਗਲੀ, ਤੀਜੀ ਸੈਂਚੀ ਵਿਚ 30 ਦੇ ਕਰੀਬ ਜੀਵਨੀਆਂ ਹੋਣਗੀਆਂ। ਇਹ ਇਸ ਪੱਖੋਂ ਵਿਸ਼ੇਸ਼ ਹੋਵੇਗੀ ਕਿ ਇਸ ਦੀਆਂ ਬਹੁਤੀਆਂ ਜੀਵਨੀਆਂ ਨਾਮਧਾਰੀ ਵੀਰਾਂਗਣਾਂ ਦੀਆਂ ਹਨ।

ਇਸ ਟ੍ਰੈਲੜੀ ਬਾਰੇ ਮੈਂ ਦੋ ਗੱਲਾਂ ਵੱਲ ਵਿਸ਼ੇਸ਼ ਧਿਆਨ ਦੁਆਉਣਾ ਚਾਹੁੰਦਾ ਹਾਂ। ਇਕ ਤਾਂ ਲੇਖਕ ਸੁਵਰਨ ਸਿੰਘ ਵਿਰਕ ਦੀ ਲਗਨ ਤੇ ਮਿਹਨਤ ਅਕਥ ਹੈ। ਕਿਸੇ ਪ੍ਰਸਿੱਧ ਵਿਅਕਤੀ ਦੀ ਜੀਵਨੀ ਲਿਖਣੀ ਕੋਈ ਮੁਸ਼ਕਿਲ ਨਹੀਂ ਹੁੰਦੀ ਕਿਉਂਕਿ ਉਸ ਬਾਰੇ ਪਹਿਲਾਂ ਲਿਖਿਆ ਹੋਇਆ ਬਹੁਤ ਕੁਝ ਆਧਾਰ-ਸਮੱਗਰੀ ਵਜੋਂ ਮਿਲ ਜਾਂਦਾ ਹੈ। ਪਰ ਇਹਨਾਂ ਨਾਮਧਾਰੀ ਸੂਰਮਿਆਂ ਵਿਚੋਂ ਬਹੁਤੇ ਅਜਿਹੇ ਸਨ ਜਿਨ੍ਹਾਂ ਬਾਰੇ ਸਾਧਾਰਨ ਜਾਣਕਾਰੀ ਹਾਸਲ ਕਰਨੀ ਵੀ ਖਾਸੀ ਹਿੰਮਤ ਲੋੜਦੀ ਸੀ। ਦੂਜੀ ਗੱਲ, ਜੋ ਬਹੁਤ ਅਹਿਮ ਹੈ, 1857 ਦੇ ਗ਼ਦਰ ਦੇ ਨਾਲ ਹੀ ਉੱਭਰੀ ਨਾਮਧਾਰੀ ਲਹਿਰ ਅੰਗਰੇਜ਼ ਵਿਰੁੱਧ ਲੜਦਿਆਂ ਦਿਖਾਏ ਸਿਦਕ-ਸਿਰੜ ਤੇ ਕੁਰਬਾਨੀ ਦੇ ਜਜ਼ਬੇ ਸਦਕਾ ਗ਼ਦਰ ਦੀ ਹਾਰ ਕਾਰਨ ਬੇਦਿਲ ਹੋ ਚੁੱਕੀ ਕੌਮ ਵਿਚ ਨਵਾਂ ਜੋਸ਼ ਭਰ ਕੇ ਆਪਣੇ ਆਕਾਰ ਨਾਲੋਂ ਕਈ ਗੁਣਾ ਵੱਧ ਪ੍ਰਭਾਵਕਾਰੀ ਸਿੱਧ ਹੋਈ। ਨਾਮਧਾਰੀਆਂ ਦੀਆਂ ਵਰਤਮਾਨ ਸਰਗਰਮੀਆਂ ਧਰਮ-ਕੇਂਦ੍ਰਿਤ ਹੋਣ ਕਰਕੇ ਨਵੀਆਂ ਪੀੜ੍ਹੀਆਂ ਨੂੰ ਇਹਦੀ ਅੰਗਰੇਜ਼-ਵਿਰੋਧੀ ਭੂਮਿਕਾ ਦੀ ਬਹੁਤੀ ਜਾਣਕਾਰੀ ਨਹੀਂ। ਇਹ ਟ੍ਰੈਲੜੀ ਇਸ ਨਾਮਧਾਰੀ ਭੂਮਿਕਾ ਬਾਰੇ ਪਾਠਕ ਦਾ ਚੇਤਾ ਸਜਰਾਉਂਦੀ ਹੈ। ਵਿਰਕ ਜੀ ਦੀ ਕਲਮ ਤੋਂ ਅਜੇ ਬੜੀਆਂ ਆਸਾਂ ਹਨ।

**ਮੋਬਾ: 8076363058**

# ਗੁਰੂ ਕੇ ਦਰਜੀ ਨਿਸ਼ਕਾਮ-ਸੇਵਕ ਸੰਤ ਜਸਵੰਤ ਸਿੰਘ ਜੀ



ਤਿੰਨ ਪੀੜ੍ਹੀਆਂ ਤੋਂ ਗੁਰੂ ਕੇ ਬਸਤਰ ਸੀਣ ਦੀ ਸੇਵਾ ਕਰਨ ਵਾਲੇ ਪਰਵਾਰ ਵਿਚੋਂ ਸੰਤ ਜਸਵੰਤ ਸਿੰਘ ਜੀ 7 ਫਰਵਰੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਬਿਰਧਸ਼ਾਲਾ ਵਿੱਚ ਆਪਣੀ ਜੀਵਨ ਯਾਤਰਾ ਸਫਲ ਕਰਕੇ ਗੁਰੂ ਚਰਨਾਂ ਵਿੱਚ ਜਾ ਬਿਰਾਜੇ। 19 ਫਰਵਰੀ ਨੂੰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਸੰਤ ਜਸਵੰਤ ਸਿੰਘ ਜੀ ਨਮਿੱਤ ਪਾਠਾਂ ਦੇ ਭੋਗ ਪਾਏ ਗਏ।

ਸੰਤ ਜਸਵੰਤ ਸਿੰਘ ਜੀ ਦਾ ਸਮਾ ਇਕ ਟਕਸਾਲੀ ਨਾਮਧਾਰੀ ਪਰਵਾਰ ਵਿੱਚ ਪਿਤਾ ਸੰਤ ਅਨੰਤਾ ਸਿੰਘ ਪੰਥ ਰਤਨ ਦੇ ਗ੍ਰਹਿ ਵਿਖੇ 1938 ਈ: ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਆਪ ਦੇ ਦਾਦਾ ਸੰਤ ਬੀਰ ਸਿੰਘ ਜੀ ਅਤੇ ਪੜਦਾਦਾ ਸ੍ਰ. ਲੱਖਾ ਸਿੰਘ ਜੀ ਸ੍ਰੀ ਭੈਣੀ ਸਾਹਿਬ ਦੇ ਨੇੜੇ ਟੇੜੇਵਾਲ ਪਿੰਡ ਦੇ ਨਿਵਾਸੀ ਸਨ। ਸਤਿਗੁਰੂ ਹਰੀ ਸਿੰਘ ਵੇਲੇ ਸੰਤ ਬੀਰ ਸਿੰਘ ਜੀ ਗੁਰੂ ਕੇ ਬਸਤਰ ਸੀਣ ਦੀ ਸੇਵਾ ਕਰਦੇ ਸਨ। ਗੁਰੂ ਘਰ ਦੇ ਸੇਵਾਦਾਰਾਂ ਦੇ ਕਪੜੇ ਵੀ ਸੀਂਦੇ। ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ ਟੇਡੇਵਾਲ ਤੋਂ ਸ੍ਰੀ ਭੈਣੀ ਸਾਹਿਬ ਹੀ ਨਿਵਾਸ ਲੈ ਆਂਦਾ। ਬਾਬਾ ਬੀਰ ਸਿੰਘ ਜੀ ਦੇ ਪੁੱਤਰ ਸੰਤ ਅਨੰਤਾ ਸਿੰਘ ਅਤੇ ਸੰਤ ਜਗਤ ਸਿੰਘ ਵੀ ਜੀਵਨ ਭਰ ਨਾਮਧਾਰੀ ਸੰਗਤ ਦੇ ਅਤੇ ਸਤਿਗੁਰੂ ਜੀ ਦੇ ਬਸਤਰ ਸੀਣ ਦੀ ਸੇਵਾ ਕਰਦੇ ਰਹੇ। ਸਤਿਗੁਰੂ ਪ੍ਰਤਾਪ ਸਿਘ ਜੀ ਨੇ ਆਪ ਦਿਸ਼ਾ-ਨਿਰਦੇਸ਼ਨ ਦੇ ਦੇ ਕੇ ਨਾਮਧਾਰੀ ਕਾਟ ਦੇ ਕਪੜਿਆਂ ਜੋ ਵਰਤਮਾਨ ਰੂਪ ਹੈ, ਸਿਖਾਇਆ। ਵਿਸ਼ੇਸ਼ ਕਰਕੇ ਪਜਾਮੇ ਦੀ ਕਾਟ ਮਹਾਰਾਜੇ ਪਟਿਆਲੇ ਦੇ ਮੁਸਲਮਾਨ ਦਰਜੀ ਪਾਸੋਂ ਸਿਖਾਈ। ਬਚਨ ਕਰਨਾ ਅਨੰਤਾ ਸਿੰਘ ਕਪੜੇ ਏਨੇ ਵਧੀਆ ਸੀਤੇ ਹੋਣ ਕਿ ਨਾ ਢਿੱਲੇ ਜਹੇ ਹੋਣ, ਪੂਰੇ ਫਿੱਟ ਹੋਣ, ਪਰ ਪਤਾ ਨਾ ਲੱਗੇ ਕਿ ਕਪੜੇ ਪਾਏ ਹੋਏ ਹਨ। ਕਿਤੋਂ ਖਿੱਚ ਵੀ ਨਾ ਪਵੇ। ਦੇਸ਼ ਵੰਡ ਤੋਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਅਨੰਤਾ ਸਿੰਘ ਜੀ ਨੂੰ ਹੁਕਮ ਕਰਕੇ ਸ੍ਰੀ ਜੀਵਨ ਨਗਰ ਲੈ ਗਏ। ਉਥੇ ਹੀ ਸੰਤ ਜਸਵੰਤ ਸਿੰਘ ਦੀ ਸਿਖਿਆ ਦੀਖਿਆ ਹੋਈ। ਆਪਣੇ ਪਿਤਾ ਸੰਤ ਅਨੰਤਾ ਸਿੰਘ ਜੀ ਤੋਂ ਕਪੜੇ ਸੀਣੇ ਸਿੱਖੇ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿੱਚ ਸੰਤ ਜਸਵੰਤ ਸਿੰਘ ਦਿੱਲੀ ਚਲੇ ਗਏ। ਕਢਾਈ ਦਾ ਕੰਮ ਸ਼ੁਰੂ ਕਰ ਲਿਆ। ਚਾਰ ਮਸ਼ੀਨਾਂ ਲਾ ਲਈਆਂ। ਪਰ ਹੁਕਮ ਅਨੁਸਾਰ ਵਧੀਆ ਚੱਲਦਾ ਕਢਾਈ ਦਾ ਕੰਮ ਛੱਡ ਕੇ ਨਾਮਧਾਰੀ ਕਾਟ ਦੇ ਕਪੜੇ ਸੀਣੇ ਸ਼ੁਰੂ ਕਰ ਦਿੱਤੇ। ਸਤਿਗੁਰੂ ਜਗਜੀਤ ਸਿੰਘ ਜੀ ਦੇ, ਗੁਰੂ ਪਰਵਾਰ ਦੇ ਅਤੇ ਸਾਧ ਸੰਗਤ ਦੇ ਕਪੜੇ ਸੀਣੇ। ਆਪ ਦਾ ਦਿੱਲੀ ਕਰੋਲ ਬਾਗ ਵਿਖੇ ਸਿਲਾਈ ਦਾ ਅੱਡਾ ਸੀ। ਦਿੱਲੀ ਦੇ ਕਈ ਰਾਜਨੇਤਾ ਵੀ ਆਪ ਪਾਸੋਂ ਹੀ ਚੂੜੀਦਾਰ ਪਜਾਮਾਂ ਅਤੇ ਕਲੀਆਂ ਵਾਲਾ ਕੁੜਤਾ ਸਵਾਉਂਦੇ। ਜੇਹੜਾ ਇਕ ਵਾਰ ਸੰਤ ਜਸਵੰਤ ਸਿੰਘ ਜੀ ਦੇ ਸੀਤੇ ਕਪੜੇ ਪਾ ਲੈਂਦਾ, ਉਸਨੂੰ ਹੋਰ ਕਿਸੇ ਦੇ ਕਪੜੇ ਫੇਰ ਪਸੰਦ ਨਾ ਆਉਂਦੇ।

ਆਪ ਦੇ ਪਿਤਾ ਸੰਤ ਅਨੰਤਾ ਸਿੰਘ ਅਤੇ ਆਪ ਨੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਨੇਕਾਂ ਸਿੱਖਾਂ ਨੌਜੁਆਨਾਂ ਅਤੇ ਬੀਬੀਆਂ ਨੂੰ ਨਾਮਧਾਰੀ ਕਾਟ ਦੇ ਕਪੜਿਆਂ ਦੀ ਕਾਟ ਤੇ ਸਿਲਾਈ ਸਿਖਾਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 1985 ਈ: ਦੇ ਹੋਲੇ ਮਹੱਲੇ ਸਮੇਂ ਦਿੱਲੀ ਵਿਖੇ ਸੰਤ ਅਨੰਤਾ ਸਿੰਘ ਜੀ ਨੂੰ 'ਪੰਥ ਰਤਨ' ਦੇ ਸਨਮਾਨ ਨਾਲ ਨਿਵਾਜਿਆ। ਆਪ ਦੇ ਵੱਡੇ ਭਰਾ- ਸੇਵਾ ਸਿੰਘ, ਹਰਬੰਸ ਸਿੰਘ ਅਤੇ ਗੁਰਬਖਸ਼ ਸਿੰਘ ਸਨ। ਪਰ ਗੁਰੂ ਕੇ ਬਸਤਰਾਂ ਦੀ ਸੇਵਾ ਆਪ ਦੇ ਹਿੱਸੇ ਹੀ ਆਈ।

ਸੰਤ ਜਸਵੰਤ ਸਿੰਘ ਜੀ ਭਰਵੇਂ ਅਤੇ ਜਵਾਨ ਜੁੱਸੇ ਵਾਲੇ ਪੁਰਾਣੇ ਜਵਾਨਾਂ ਦੀ ਇੱਕ ਮਿਸਾਲ ਸਨ ਪਰ ਸੁਭਾਅ ਸੁਨਿਮਰ ਅਤੇ ਮਿੱਠ ਬੋਲੜਾ, ਖੁਲਾ ਭਰਵਾਂ ਦਾੜ੍ਹਾ, ਰਿਸ਼ੀਆਂ ਮੁਨੀਆਂ ਵਰਗੇ ਗਹਿਰ ਗੰਭੀਰ, ਸੇਵਾ ਕਰਦਿਆਂ, ਸੇਵਾ ਦਾ ਰੂਪ ਹੀ ਹੋ ਗਏ ਸਨ। ਸ਼ਰਧਾ ਅਤੇ ਭਗਤੀ ਭਾਵ ਨਾਲ ਗੁਰੂ ਘਰ ਦੀ ਸੇਵਾ ਕਰਦਿਆਂ ਗੁਰੂ-ਦਰ ਪਰਵਾਨ ਹੋਏ। ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਅਪਾਰ ਬਖਸ਼ਿਸ਼ਾਂ ਦੇ ਪਾਤਰ ਸਨ ਸੰਤ ਜਸਵੰਤ ਸਿੰਘ ਜੀ। ਇਕ ਵੇਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ ਜਸਵੰਤ ਸਿੰਘ ਮੇਰਾ ਜੀਅ ਕਰਦਾ ਹੈ ਕਿ ਜਿਵੇਂ ਬਜ਼ਾਰ ਵਿੱਚ ਰੈਡੀਮੇਡ ਕਪੜੇ ਮਿਲਦੇ ਹਨ ਇਸ ਤਰ੍ਹਾਂ ਨਾਮਧਾਰੀ ਕਾਟ ਦੇ ਕਪੜੇ ਤਿਆਰ ਕਰੀਏ ਜਿਸਨੂੰ ਲੋੜ ਹੋਵੇ, ਤਿਆਰ ਕਪੜੇ ਮਿਲ ਸੱਕਣ। ਆਪ ਦੀਆਂ ਪੰਜ ਪੁਤਰੀਆਂ ਅਤੇ ਦੋ ਪੁੱਤਰ ਹੋਏ। ਸੰਨ 2008 ਈ. ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਜਸਵੰਤ ਸਿੰਘ ਜੀ ਨੂੰ 'ਨਿਸ਼ਕਾਮ ਸੇਵਕ' ਦਾ ਸਨਮਾਨ ਬਖਸ਼ ਕੇ ਨਿਵਾਜਿਆ। ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ। ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ-ਸਰਣ ਦਾ ਅਨੰਦ ਮਾਣਿਆ ਅਤੇ ਉਸ ਸਰਧਾ ਭਾਵਨਾ ਨਾਲ ਹਜ਼ੂਰ ਸਤਿਗੁਰੂ ਜੀ ਪ੍ਰਤੀ ਆਪ ਦੀ ਆਸਥਾ ਸੀ। ਜਿਥੇ ਆਪ ਜੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਪੂਰਨ ਸਮਰਪਤ ਰਹੇ ਉਥੇ ਸਤਿਗੁਰੂ ਜੀ ਨੇ ਆਪ ਅਤੇ ਆਪ ਦੇ ਪਰਵਾਰ 'ਤੇ ਸਮੇਂ ਸਮੇਂ ਆਈ ਮੁਸ਼ਕਲ ਘੜੀ ਨੂੰ ਤਨ-ਮਨ-ਧਨ ਨਾਲ ਆਪਣੇ 'ਤੇ ਝਲਿਆ। ਪਿਛਲੇ ਕੁਝ ਸਮੇਂ ਤੋਂ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਸੰਤ ਜਸਵੰਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਰਹਿੰਦੇ ਸਨ। 7 ਫਰਵਰੀ ਨੂੰ ਪਜਾਮੇਂ ਦੀ ਇੱਕ ਲੱਤ ਪਾਈ ਦੂਸਰੀ ਪਾਉਣ ਲੱਗੇ ਤਾਂ ਬਿਨਾ ਕਿਸੇ ਤਕਲੀਫ ਤੋਂ ਸਰੀਰ ਸ਼ਾਂਤ ਹੋ ਗਿਆ। 19 ਫਰਵਰੀ ਨੂੰ 1 ਤੋਂ 2 ਸੰਤ ਨਿਸ਼ਾਨ ਸਿੰਘ ਜੀ ਨੇ ਕਥਾ ਕੀਤੀ ਉਪਰੰਤ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪਾਠਾਂ ਦੇ ਭੋਗ ਪਏ। ਉਪਰੰਤ ਹਰਪਾਲ ਸਿੰਘ ਸੇਵਕ ਨੇ ਕੁਝ ਮਿੰਟਾਂ ਵਾਸਤੇ ਸੰਤ ਜਸਵੰਤ ਸਿੰਘ ਅਤੇ ਸੰਤ ਰਘਬੀਰ ਸਿੰਘ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਸੰਤ ਜੀ ਦਾ ਪੋਤਰਾ ਨੌਜੁਆਨ ਬਸੰਤ ਸਿੰਘ ਵਧੀਆ ਤਬਲਾ ਵਾਦਕ ਅਤੇ ਭਲਾ ਗੁਰਸਿੱਖ ਹੈ।

**- ਹਰਪਾਲ ਸਿੰਘ ਸੇਵਕ**

– ਜਗਤਾਰਜੀਤ ਸਿੰਘ



# ਜਸਵੰਤ ਸਿੰਘ ਦਾ ਚਿਤਰਿਆ ਇੰਡੀਅਨ ਕੌਫੀ ਹਾਊਸ

ਇਹ ਪ੍ਰਚੱਲਿਤ ਖ਼ਿਆਲ ਹੈ ਕਿ ਹਰ ਚਿੱਤਰ ਜਾਂ ਤਸਵੀਰ ਆਪਣੇ ਨਾਲ ਇਤਿਹਾਸ ਦੇ ਖਿਣ ਹੋਂਦ ਵਿੱਚ ਲਿਆਉਂਦੀ ਹੈ। ਫਰੇਮ ਜਿਸ ਤਤਕਾਲੀ ਘਟਨਾ ਨੂੰ ਜੀਵੰਤ ਕਰ ਰਿਹਾ ਹੁੰਦਾ ਹੈ, ਉਸ ਦਾ ਵਰਤਮਾਨ ਵਿੱਚ ਨਾਮੋ-ਨਿਸ਼ਾਨ ਨਹੀਂ ਮਿਲਦਾ। ਚਿੱਤਰ ਨੂੰ ਸਮਝਣ-ਸਮਝਾਉਣ ਵਾਸਤੇ ਸ਼ਬਦ ਸੰਸਾਰ ਦੀ ਲੋੜ ਪੈਂਦੀ ਹੈ। ਦੋਵਾਂ ਦੇ ਸੁਮੇਲ ਨਾਲ ਜਗਿਆਸੂ ਥੋੜ੍ਹਾ-ਬਹੁਤ ਵਸਤੂ-ਸਥਿਤੀ ਤੱਕ ਪਹੁੰਚਣ ਵਿੱਚ ਸਫ਼ਲ ਹੋ ਸਕਦਾ ਹੈ।



ਕਿਸੇ ਸ਼ਹਿਰ ਦੀਆਂ ਵੇਖਣਯੋਗ ਥਾਵਾਂ ਸਿਰਫ਼ ਇਤਿਹਾਸਕ ਇਮਾਰਤਾਂ, ਅਜਾਇਬਘਰ, ਬਾਗ਼-ਬਗੀਚੇ ਹੀ ਨਹੀਂ ਹੁੰਦੇ; ਕੁਝ ਹੋਰ ਥਾਵਾਂ ਵੀ ਹੁੰਦੀਆਂ ਹਨ। ਇਨ੍ਹਾਂ ਥਾਵਾਂ ਉਪਰ ਲੋਕ ਬਿਨਾਂ ਕਿਸੇ ਆਰਥਿਕ, ਜਾਤ, ਵਰਗ ਜਾਂ ਧਰਮ ਦੇ ਭੇਦ ਦੇ ਆਉਂਦੇ-ਜਾਂਦੇ ਰਹਿੰਦੇ ਹਨ। ਇਹ ਥਾਵਾਂ ਮੇਲ-ਜੋਲ ਅਤੇ ਵਿਚਾਰ ਪ੍ਰਗਟਾਵੇ ਪੱਖੋਂ ਅਹਿਮ ਹੁੰਦੀਆਂ ਹਨ। ਆਉਣ ਵਾਲੇ ਦਾ ਨਾ ਆਦਰ ਕੀਤਾ ਜਾਂਦਾ ਹੈ, ਨਾ ਜਾਣ ਵਾਲੇ ਦਾ ਨਿਰਾਦਰ।

ਇਹ ਨਿਰਪੇਖ ਥਾਵਾਂ ਪੱਖਪਾਤੀ ਹੈਂਕੜ ਸਰਕਾਰਾਂ ਨੂੰ ਸਦਾ ਚੁਭਦੀਆਂ ਰਹਿੰਦੀਆਂ ਹਨ। ਹਾਕਮ ਅਜਿਹੇ ਸਰੋਤਾਂ ਨੂੰ ਖ਼ਤਮ ਕਰ ਕੇ ਖ਼ੁਦ ਨੂੰ ਮਹਿਫ਼ੂਜ਼ ਸਮਝ ਲੈਂਦੇ ਹਨ।

'ਕੌਫੀ ਹਾਊਸ' ਚਿੱਤਰ ਦਾ ਕਰਤਾ ਜਸਵੰਤ ਸਿੰਘ ਹੈ। ਇਸ ਦੇ ਨਾਲ ਜੁੜੀ ਹੋਰ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਮੂਲ ਪੇਂਟਿੰਗ ਕਿੱਥੇ ਹੈ, ਉਸ ਦੀ ਰੰਗ-ਯੋਜਨਾ ਕੀ ਰਹੀ, ਬਾਰੇ ਕੋਈ ਉੱਘ-ਸੁੱਘ ਨਹੀਂ ਮਿਲਦੀ। ਚਲੰਤ ਅਨੁਮਾਨ ਅਨੁਸਾਰ 'ਕੌਫੀ ਹਾਊਸ' ਚਿੱਤਰ ਦੀ ਰਚਨਾ ਉਸ ਦਾ ਮੁਹਾਂਦਰਾ ਬਦਲਿਆ ਜਾਣ ਤੋਂ ਪਹਿਲਾਂ ਹੋਈ ਹੈ। ਚਿੱਤਰਕਾਰ ਨੇ ਕਨਾਟ ਪਲੇਸ ਦੇ ਗਲਿਆਰਿਆਂ ਤੇ ਇਸ ਦੀਆਂ ਦੁਕਾਨਾਂ ਨੂੰ ਲੈ ਕੇ ਇੱਕ ਲੜੀ ਤਿਆਰ ਕੀਤੀ ਸੀ। ਸੰਭਵ ਹੈ, ਇਹ ਕਿਰਤ ਉਸੇ ਲੜੀ ਦਾ ਅੰਗ ਹੋਵੇ।

ਮੇਰੇ ਪਾਸ ਮੂਲ ਰੰਗਦਾਰ ਰਚਨਾ ਦਾ 'ਬਲੈਕ ਐਂਡ ਵਾਈਟ' ਫੋਟੋਗ੍ਰਾਫ ਹੈ। ਲੇਖ ਉਸੇ ਉਪਰ ਆਧਾਰਿਤ ਹੈ। ਇਸ ਨਾਲ ਜੁੜੀ ਹੋਰ ਜਾਣਕਾਰੀ ਲੈਣ ਦੇ ਯਤਨਾਂ ਨੂੰ ਕੋਈ ਬੂਰ ਨਾ ਪਿਆ।ਚਿੱਤਰ ਆਮ ਨਾਲੋਂ ਹਟਵੀਂ ਦਿੱਖ ਵਾਲਾ ਹੈ। ਸੰਭਵ ਹੈ ਕਿ ਇਹ ਦੇਖਣ ਵਾਲੇ ਨੂੰ ਹੈਰਾਨ ਕਰੇ। ਹੈਰਾਨ ਕਰਨ ਵਾਲਾ ਤੱਤ ਹੀ ਚਿੱਤਰ ਦਾ ਦਮ-ਖ਼ਮ ਹੈ। ਕਿਰਤ ਚਿੱਤਰਕਾਰ ਦੀ ਕਲਪਨਾ ਸ਼ਕਤੀ ਨੂੰ ਵੀ ਸਾਹਮਣੇ ਲਿਆਉਂਦੀ ਹੈ। ਕਿਸੇ ਦੂਸਰੇ ਚਿੱਤਰਕਾਰ ਨੇ ਉਸ ਵੇਲੇ ਦੇ ਮਾਹੌਲ ਨੂੰ ਚਿਤਰਿਆ ਨਹੀਂ। ਇਸ ਚਿੱਤਰ ਦੀ ਦ੍ਰਿਸ਼ ਰਚਨਾ ਨਾਟਕੀ ਪ੍ਰਤੀਤ ਹੁੰਦੀ ਹੈ। ਨਾਟਕ ਵਿੱਚ ਪਾਤਰ ਦਿਸਦੇ ਹਨ, ਪਰ ਇੱਥੇ ਉਹ ਨਹੀਂ ਹਨ। ਇਹ ਕੈਨਵਸ ਉਪਰ ਪਾਤਰਾਂ ਦੇ ਬਿਨਾਂ ਖੇਡਿਆ ਜਾ ਰਿਹਾ ਨਾਟਕ ਹੈ।

ਪਿੱਠਭੂਮੀ ਪੂਰੀ ਤਰ੍ਹਾਂ ਸਪਾਟ ਹੈ। ਇੰਨਾ ਕੁ ਪਤਾ ਚਲਦਾ ਹੈ ਕਿ ਉਪਰਲਾ ਹਿੱਸਾ ਜਿਵੇਂ-ਜਿਵੇਂ ਥੱਲੇ ਵੱਲ ਵਧਦਾ ਹੈ, ਗਹਿਰਾ ਹੋਈ ਜਾਂਦਾ ਹੈ। ਇਸ ਦੇ ਅੱਗੇ ਹੀ ਹੋਰ ਤੱਤ ਬਿਖਰੇ ਹੋਏ ਹਨ। ਇਹ ਵਸਤਾਂ ਹੀ ਇਸ ਫਰੇਮ ਵਿਚਲੇ ਪਾਤਰ ਬਣਾ ਦਿੱਤੇ ਗਏ ਹਨ। ਭਿੰਨ ਤਰ੍ਹਾਂ ਦੀਆਂ ਵਸਤਾਂ ਮਾਹੌਲ ਰਚਣ ਦੇ ਨਾਲ-ਨਾਲ ਕੁਝ ਕੱਥਦੀਆਂ ਵੀ ਹਨ।

ਵਿਚ-ਵਿਚਾਲੇ, ਤਰਤੀਬ ਨਾਲ ਰੱਖੀ ਗਈ ਮੇਜ਼ ਉਪਰ ਸਫ਼ੈਦ ਮੇਜ਼ਪੋਸ਼ ਹੈ। ਮੇਜ਼ ਦੀ ਅਹਿਮੀਅਤ ਵਧਾਉਣ ਦੇ ਨਾਲ ਹੀ ਮੇਜ਼ਪੋਸ਼ ਇਹ ਸੰਚਾਰ ਕਰਦਾ ਹੈ ਕਿ ਇੱਕ ਖ਼ਾਸ ਥਾਂ ਦੀ ਗੱਲ ਕੀਤੀ ਜਾ ਰਹੀ ਹੈ। ਅੱਜ ਦੇ ਸਮੇਂ ਮੇਜ਼ਪੋਸ਼ ਘਰਾਂ ਦੀ ਮੇਜ਼ ਉਪਰੋਂ ਲੱਥ ਚੁੱਕਾ ਹੈ, ਲਗਪਗ ਪੂਰੀ ਤਰ੍ਹਾਂ। ਚਿੱਤਰ ਦੀ ਆਰਜਾ ਪੰਤਾਲੀ-ਪੰਜਾਹ ਵਰ੍ਹਿਆਂ ਦੀ ਮੰਨੀ ਜਾ ਸਕਦੀ ਹੈ। ਉਸ ਵੇਲੇ ਮੇਜ਼ ਏਨਾ ਗ਼ਰੀਬ ਨਹੀਂ ਹੋਇਆ ਸੀ, ਉਸ ਨੂੰ ਢਕਣ ਵਾਸਤੇ ਕੱਪੜਾ ਨਸੀਬ ਹੋ ਜਾਂਦਾ ਸੀ। ਚਿੱਤਰਕਾਰ ਜਸਵੰਤ ਸਿੰਘ ਬੀਤੇ ਸਮੇਂ ਦੇ ਇਤਿਹਾਸ ਨੂੰ ਆਪਣੀ ਸ਼ੈਲੀ ਰਾਹੀਂ ਸਾਂਭ ਤੇ ਬਣਾ ਰਿਹਾ ਹੈ।

ਚਿਤਰਕਾਰ : ਜਸਵੰਤ ਸਿੰਘ



ਇਹ ਦ੍ਰਿਸ਼ ਇੰਡੀਅਨ ਕੌਫੀ ਹਾਊਸ ਦਾ ਹੈ। ਕਨਾਟ ਪਲੇਸ ਦੇ ਰੀਗਲ ਸਿਨਮਾਘਰ ਦੀ ਸਾਹਮਣੀ ਸੜਕ ਪਾਰ ਕਰ ਕੇ ਖੁੱਲ੍ਹੀ ਥਾਂ ਹੁੰਦੀ ਸੀ। ਉਸੇ ਖਾਲੀ ਥਾਂ ਉਪਰ ਸਹਿਕਾਰੀ ਕੌਫੀ ਹਾਊਸ ਸੀ। ਕੁਝ ਥਾਂ ਪੱਕਾ ਸੀ, ਬਾਕੀ ਤੰਬੂ ਲੱਗੇ ਹੁੰਦੇ ਸਨ। ਕੁਝ ਇਸ ਨੂੰ 'ਤੰਬੂ ਵਾਲਾ ਕੌਫੀ ਹਾਊਸ' ਕਹਿ ਲੈਂਦੇ। ਇਸ ਥਾਂ ਭਾਂਤ-ਭਾਂਤ ਦੇ ਲੋਕਾਂ ਨਾਲ ਰੌਣਕ ਰਹਿੰਦੀ।

ਇੱਥੇ ਮਨੁੱਖ ਸੁਤੰਤਰ ਵਿਚਰ ਸਕਦਾ ਸੀ, ਬੋਲ ਸਕਦਾ ਸੀ, ਖਾ ਸਕਦਾ ਸੀ, ਭੁੱਖਾ ਰਹਿ ਕੇ ਦੇਖ, ਸੁਣ, ਲੜ ਵੀ ਸਕਦਾ ਸੀ। ਉਸ ਟਾਪੂ ਉਪਰ, ਜਦ ਜੀਅ ਕਰੇ, ਸਵਾਰ ਹੋ ਕੇ ਉਤਰਿਆ ਜਾ ਸਕਦਾ ਸੀ। ਸੁਤੰਤਰਤਾ ਬੱਝਾ-ਬਝਾਇਆ ਚੌਖਟਾ ਨਹੀਂ ਸਗੋਂ ਵਿਭਿੰਨਤਾ ਵਾਲੀ ਮਾਨਸਿਕ/ਸਰੀਰਕ ਅਵਸਥਾ ਹੈ। 'ਇੰਡੀਅਨ ਕੌਫੀ ਹਾਊਸ' ਇਸ ਦਾ ਪ੍ਰਤੀਰੂਪ ਸੀ।

ਉਸ ਟਾਪੂ ਉਪਰ ਆਉਣ ਵਾਲੇ ਹਰ ਸ਼ਖ਼ਸ ਦਾ ਆਪੋ-ਆਪਣਾ ਬੌਧਿਕ ਪੱਧਰ ਹੁੰਦਾ। ਭਿੰਨ ਤਰ੍ਹਾਂ ਦੇ ਵਿਚਾਰ-ਵਟਾਂਦਰਿਆਂ ਦੀ ਗੂੰਜ-ਅਨੁਗੂੰਜ ਹਰ ਪਾਸੇ ਫੈਲੀ ਰਹਿੰਦੀ। ਫ਼ਰਕਾਂ ਦੇ ਬਾਵਜੂਦ ਉਸ ਥਾਂ ਨੇ ਆਪਣੀ

ਨਰਮੀ, ਗਰਮਜੋਸ਼ੀ ਸਦਾ ਹੀ ਬਣਾ ਕੇ ਰੱਖੀ। ਉੱਥੇ ਜਾਣ ਵਾਲਿਆਂ ਨੂੰ ਸਕੂਨ ਦੇਣ ਵਾਲੀ ਉਹ ਥਾਂ ਉੱਥੇ ਨਾ ਜਾ ਸਕਣ ਵਾਲਿਆਂ ਨੂੰ ਕਦੇ ਨਾ ਚੁਭੀ। ਵਰ੍ਹਿਆਂ ਤੋਂ ਰਸੀ ਵਸੀ, ਜਨ ਸਾਧਾਰਨ ਦੇ ਹਿਤ ਵਾਲੀ ਥਾਂ ਨੂੰ ਉਸ ਵੇਲੇ ਉਜਾੜ ਦਿੱਤਾ ਜਾਂਦਾ ਹੈ ਜਦੋਂ ਤਤਕਾਲੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇਸ਼ ਨੂੰ ਐਮਰਜੈਂਸੀ ਵੱਲ ਧੱਕ ਦਿੰਦੀ ਹੈ। ਅਸਲ ਵਿੱਚ ਇਹ ਕਦਮ ਅਦਾਲਤ ਦੇ ਨਿਰਣੇ ਨੂੰ ਟਿੱਚ ਜਾਣਦਿਆਂ ਚੁੱਕਿਆ ਗਿਆ ਸੀ। ਐਮਰਜੈਂਸੀ ਨੇ ਨਵੇਂ ਨੇਤਾਵਾਂ ਨੂੰ ਜਨਮ ਦਿੱਤਾ। ਸੰਜੇ ਗਾਂਧੀ ਅਤੇ ਜਗਮੋਹਨ ਦੀ ਸਾਂਝੀ ਕਮਾਨ ਨੇ ਕੌਫੀ ਹਾਊਸ ਨੂੰ ਸਦਾ ਲਈ ਖ਼ਤਮ ਕਰ ਦਿੱਤਾ।

ਕੈਨਵਸ ਉਪਰ ਕਿਸੇ ਵਿਅਕਤੀ ਦੀ ਹੋਂਦ ਨਹੀਂ। ਏਨਾ ਜ਼ਰੂਰ ਹੈ ਕਿ ਸਾਨੂੰ ਸਰੀਰ ਦੇ ਅੰਗ, ਬਾਹਾਂ ਦੇ ਰੂਪ ਵਿਚ ਦਿਸ ਪੈਂਦੇ ਹਨ। ਨਿਸ਼ਚਿਤ ਹੈ ਕਿ ਚਿੱਤਰਕਾਰ ਨੇ ਵਿਅਕਤੀ ਸਰੀਰਾਂ ਤੋਂ ਜਿਹੜਾ ਕੰਮ ਲੈਣਾ ਸੀ, ਉਹ ਬਾਹਾਂ ਤੋਂ ਲੈ ਰਿਹਾ ਹੈ। ਕੋਈ ਕਹਿ ਸਕਦਾ ਹੈ ਕਿ ਇਹ ਔਖ ਦੀ ਬਜਾਏ 'ਸੌਖ ਵੱਲ ਦਾ ਕਦਮ ਹੈ', ਇਉਂ ਨਹੀਂ ਕਿਹਾ ਜਾ ਸਕਦਾ ਕਿਉਂਕਿ ਜਸਵੰਤ ਸਿੰਘ ਲੁਕਵੀਂ ਤਰ੍ਹਾਂ ਆਪਣੀ ਗੱਲ ਕਹਿਣਾ ਚਾਹੁੰਦਾ ਹੈ। ਉਹ ਵਿਅਕਤੀ ਨੂੰ ਦ੍ਰਿਸ਼ ਤੋਂ ਬਾਹਰ ਕਰ ਵਸਤਾਂ ਰਾਹੀਂ ਆਪਣੇ ਵਿਚਾਰਾਂ ਨਾਲ ਸਮਕਾਲੀ ਮਾਹੌਲ ਨੂੰ ਫੜਨ ਦਾ ਹੀਆ ਕਰਦਾ ਹੈ।

ਮੇਜ਼ ਨਾਲ ਲੱਗੀ ਇੱਕ ਕੁਰਸੀ ਵੀ ਹੈ। ਬਾਕੀ ਹਿੱਸੇ ਖਾਲੀ ਹਨ। ਅਜਿਹਾ ਕੋਈ ਨੇਮ ਨਹੀਂ ਸੀ ਕਿ ਇੱਕ ਮੇਜ਼ ਦੁਆਲੇ ਕਿੰਨੀਆਂ ਕੁਰਸੀਆਂ ਹੋ ਸਕਦੀਆਂ ਹਨ। ਇੱਕ ਢਾਣੀ ਜਿੰਨੇ ਕੁ ਬੰਦੇ ਸਹਾਰ ਸਕਦੀ ਓਨੀਆਂ ਕੁ ਕੁਰਸੀਆਂ ਇੱਕ ਮੇਜ਼ ਦੁਆਲੇ ਸੋਭ ਸਕਦੀਆਂ ਸਨ। ਚਿਤੇਰਾ ਆਪਣੇ ਚਿੱਤਰ ਨੂੰ ਸਾਦਾ ਰੱਖ ਰਿਹਾ ਹੈ। ਸਭ ਕਾਸੇ ਦਾ ਚਿੱਤਰਣ ਪੇਂਟਿੰਗ ਨੂੰ ਅਰਾਜਕਤਾ ਵਾਲੀ ਥਾਂ ਵਿੱਚ ਬਦਲ ਸਕਦਾ ਸੀ। ਕੀਤਾ ਯਤਨ ਚਿਤੇਰੇ ਦੀ ਸਮਰੱਥਾ ਦੀ ਪਰਖ-ਘੜੀ ਵੀ ਬਣ ਸਕਦਾ ਸੀ। ਇਹ ਕੰਮ ਵੱਖਰੀ ਤਰ੍ਹਾਂ ਨੇਪਰੇ ਚੜ੍ਹਿਆ ਹੈ ਅਤੇ ਕਾਫ਼ੀ ਕੁਝ ਕਹਿ ਲੈਂਦਾ ਹੈ।

ਮੇਜ਼ ਉਪਰ ਦਿਖਾਈ ਦੇ ਰਹੀਆਂ ਵਸਤਾਂ ਅਨੁਸਾਰ ਘੱਟ ਤੋਂ ਘੱਟ ਤਿੰਨ ਬੰਦੇ ਹੋਣ ਦਾ ਅਨੁਮਾਨ ਲਾ ਸਕਦੇ ਹਾਂ। ਇਹ ਕਿਆਸ-ਅਰਾਈ ਗ਼ੈਰਹਾਜ਼ਰਾਂ ਨੂੰ ਹਾਜ਼ਰ ਮੰਨ ਕੇ ਕੀਤੀ ਹੈ। ਸਭ ਤੋਂ ਉਪਰ ਐਨ ਵਿਚ-ਵਿਚਾਲੇ ਕੱਚ ਦਾ ਗਲਾਸ ਹੈ। ਖੱਬੇ ਪਾਸੇ ਕੌਫੀ ਵਾਲਾ ਕੱਪ ਅਤੇ ਪਲੇਟ ਹੈ। ਸੱਜੇ ਵੱਲ ਦੋ ਵੜੇ ਹਨ। ਕੌਫੀ ਹਾਊਸ ਜਾਣ ਵਾਲਿਆਂ ਦੀ ਸਭ ਤੋਂ ਵੱਡੀ ਪਸੰਦ ਇਹੋ ਦੋ-ਤਿੰਨ ਚੀਜ਼ਾਂ ਹੁੰਦੀਆਂ। ਇਹ ਸਾਮਾਨ ਭੁੱਖ ਦੂਰ ਕਰਨ ਅਤੇ ਸਮੇਂ ਨੂੰ ਪਿਛਾਂਹ ਧੱਕਣ ਦਾ ਅਹਿਮ ਵਸੀਲਾ ਸੀ।

'ਕੌਫੀ ਹਾਊਸ' ਪੇਂਟਿੰਗ ਕਿਸੇ ਖ਼ਾਸ ਸਮੇਂ ਜਾਂ ਮੌਸਮ ਬਾਰੇ ਖ਼ਾਮੋਸ਼ ਹੈ। ਜੋ ਹੈ, ਉਹੀ ਅੰਤਿਮ ਅਤੇ ਸਦਾ ਰਹਿਣ ਵਾਲਾ ਹੈ। 'ਕੌਫੀ ਹਾਊਸ' ਜਾਣ ਵਾਲਾ ਸ਼ਖ਼ਸ ਨਵਾਂ ਹੋ ਸਕਦਾ ਹੈ, ਪਰ ਉੱਥੇ ਮਿਲਣ ਵਾਲੀਆਂ ਵਸਤਾਂ ਦੇ ਸੁਆਦ ਤੋਂ ਇਲਾਵਾ ਉੱਥੋਂ ਦੇ ਵਰਤਾਰਿਆਂ ਦਾ ਸੁਭਾਅ ਇਕਸਾਰ ਹੀ ਰਹਿੰਦਾ।

ਮੇਜ਼ ਸਲੀਕੇ ਨਾਲ ਟਿਕਿਆ ਹੋਇਆ ਹੈ, ਪਰ ਉਸ ਉਪਰ ਰੱਖੀਆਂ ਵਸਤਾਂ ਵਿੱਚ ਕੋਈ ਟਿਕਾਅ ਨਹੀਂ। ਹਰ ਚੀਜ਼ ਆਪਣੀ ਥਾਂ ਤੋਂ ਹਿੱਲੀ ਹੋਈ ਹੈ। ਆਮ ਤੌਰ 'ਤੇ ਏਦਾਂ ਦੇਖਣ ਨੂੰ ਮਿਲਦਾ ਨਹੀਂ। ਖ਼ੁਦ ਜਸਵੰਤ ਸਿੰਘ ਨੇ ਇਸ ਵਿਧੀ ਨੂੰ ਮੁੜ ਕੇ ਨਹੀਂ ਵਰਤਿਆ। ਚਿੱਤਰਕਾਰ ਨੇ ਜੋ ਕੀਤਾ ਹੈ, ਉਸ ਨਾਲ ਵਿਸ਼ੇ ਨੂੰ ਬਲ ਮਿਲ ਰਿਹਾ ਹੈ।

ਕੀ ਸਾਰਾ ਵਰਤਾਰਾ ਆਪੇ ਵਰਤ ਰਿਹਾ ਹੈ? ਜਿਹੜੀ ਵਸਤ ਖਲਾਅ ਵਿੱਚ ਹੈ, ਕੀ ਉਹ ਆਪਣੀ ਮੂਲ ਥਾਂ ਤੋਂ ਹਟਣ ਤੋਂ ਬਾਅਦ ਮੇਜ਼ ਉਪਰ ਆ ਕੇ ਹੀ ਟਿਕੇਗੀ? ਹੋ ਸਕਦਾ ਉਹ ਫ਼ਰਸ਼ 'ਤੇ ਜਾ ਪਵੇ। ਉਪਰਲਾ ਵੜਾ ਇਹੋ ਦਰਸਾ ਰਿਹਾ ਹੈ।

ਸਭ ਤੋਂ ਨਾਟਕੀ ਸਥਿਤੀ ਕੱਚ ਦੇ ਗਲਾਸ ਦੀ ਹੈ। ਉਸ ਵੇਲੇ ਇਸ ਨੂੰ ਪਾਣੀ ਪੀਣ ਲਈ ਵਰਤਿਆ ਜਾਂਦਾ ਸੀ। ਉਸੇ ਵਿੱਚੋਂ ਦੋ ਮਜ਼ਬੂਤ ਬਾਹਾਂ ਨਿਕਲ ਕੇ ਹਰਕਤ ਵਿੱਚ ਹਨ। ਦੋਵੇਂ ਹੱਥ 'ਮੁੱਠੀ ਬੰਦ' ਹਨ, ਪਰ ਦੋਵਾਂ ਦੇ ਪ੍ਰਗਟਾਵੇ ਵਿੱਚ ਭਿੰਨਤਾ ਹੈ। ਜਾਪਦਾ ਹੈ ਕਿ ਖੱਬਾ ਹੱਥ ਬੇਬਸੀ ਨੂੰ ਸਾਹਮਣੇ ਲਿਆ ਰਿਹਾ ਹੈ ਜਦੋਂਕਿ ਸੱਜਾ ਹੱਥ ਮਜ਼ਬੂਤ ਹੈ, ਇਸ ਦਾ ਕੁਝ ਕਰ ਗੁਜ਼ਰਨ ਦਾ ਇਰਾਦਾ ਹੈ। ਕੀ ਇਹ ਇੱਕੋ ਵਿਅਕਤੀ ਦੇ ਹੱਥ ਹਨ? ਇਉਂ ਲੱਗਦਾ ਨਹੀਂ।ਦੋਵਾਂ ਦੀ ਬਣਾਵਟ ਅਤੇ ਰੰਗਤ ਭਿੰਨ-ਭਿੰਨ ਹੈ। ਜੇ ਕਰ ਮੰਨ ਲਿਆ ਜਾਵੇ ਕਿ ਇੱਕੋ ਸ਼ਖ਼ਸ ਦੇ ਹਨ ਤਾਂ ਨਤੀਜਾ ਵੱਖਰਾ ਪ੍ਰਾਪਤ ਹੁੰਦਾ ਹੈ। ਕੀ ਇੱਕ ਸ਼ਖ਼ਸ ਇੱਕ ਹੀ ਸਮੇਂ ਮਜਬੂਰੀ ਅਤੇ ਮਜ਼ਬੂਤੀ ਦੀ ਸਥਿਤੀ ਵਿੱਚ ਰਹਿ/ਹੋ ਸਕਦਾ ਹੈ।

ਇਸ ਨੂੰ ਤਤਕਾਲੀ ਆਰਥਿਕ, ਰਾਜਨੀਤਕ ਹਾਲਾਤ ਨਾਲ ਜੋੜ ਕੇ ਵੀ ਦੇਖਿਆ ਜਾ ਸਕਦਾ ਹੈ, ਜਦੋਂ ਸਾਧਾਰਨ ਲੋਕ ਬੇਚੈਨੀ ਅਤੇ ਬੇਬਸੀ ਦੇ ਸ਼ਿਕੰਜੇ ਵਿੱਚ ਸੀ। ਉਸ ਵੇਲੇ ਕੌਫੀ ਹਾਊਸ ਦਾ ਡੇ ਗਿਆ ਜਾਣਾ ਰਾਜਨੀਤਕ ਵਿਵਸਥਾ ਦੀ ਛਟਪਟਾਹਟ ਨੂੰ ਪ੍ਰਗਟਾਉਂਦਾ ਹੈ। ਉਸ ਉਜਾੜੇ ਨੇ ਉੱਥੇ ਰੋਜ਼ ਜਾਣ ਵਾਲਿਆਂ ਦੇ ਜੀਵਨ ਨੂੰ ਕਿਵੇ ਂ ਅਤੇ ਕਿੰਨਾ ਪ੍ਰਭਾਵਿਤ ਕੀਤਾ, ਕੁਝ ਪਤਾ ਨਹੀਂ ਲੱਗਦਾ। ਸਰਕਾਰਾਂ ਏਨੀ ਸੂਖ਼ਮ ਬਿਰਤੀ ਵਾਲੀਆਂ ਕਦੇ ਨਹੀਂ ਹੁੰਦੀਆਂ।

ਮੇਜ਼ ਉਪਰ ਜੋ ਵਸਤੂ ਸਥਿਤੀ ਚਿਤਰੀ ਹੈ, ਉਹ ਇਸ ਦੁਆਲੇ ਬੈਠੇ ਲੋਕਾਂ ਦੀ ਮਨੋਸਥਿਤੀ ਦਾ ਬਿਰਤਾਂਤ ਹੈ। ਇਹ ਪਤਾ ਹੀ ਨਾ ਲੱਗਦਾ ਕਿ ਆਮ ਗੱਲਬਾਤ ਕਦ ਵਿਸ਼ੇਸ਼ ਹੋ ਕੇ ਹਾਜ਼ਰ ਲੋਕਾਂ ਨੂੰ ਦੋ ਵਿਰੋਧੀ ਧਿਰਾਂ ਵਿੱਚ ਵੰਡ ਦਿੰਦੀ ਸੀ। ਧੀਮੇ ਸੁਰ ਵਾਲੇ ਸ਼ਬਦ ਉੱਚੇ ਹੋ ਕੇ ਸਰੀਰਕ ਅੰਗਾਂ ਨੂੰ ਹਰਕਤ ਵਿੱਚ ਲੈ ਆਉਂਦੇ। ਵਸਤੂਆਂ ਦਾ ਉਲਟ-ਪੁਲਟ ਦਿਸਣਾ ਉਸੇ ਅਤਿ ਦਾ ਵਿਖਾਲਾ ਹੈ। ਚਿੱਤਰ ਵਿੱਚ ਚਿੱਤਰਕਾਰ ਦੇ ਦਖ਼ਲ ਨੇ ਸਥਿਤੀ ਨੂੰ ਨਾਟਕੀ ਬਣਾ ਦਿੱਤਾ ਹੈ। ਤਾਹੀਓਂ ਇਹ ਵਧੇਰੇ ਦਰਸ਼ਨੀ ਹੋ ਨਿਬੜੀ ਹੈ।

ਨਾਟਕ ਵਿੱਚ ਲੋਅ ਦਾ ਖ਼ਾਸ ਮਹੱਤਵ ਹੁੰਦਾ ਹੈ। ਉਹ ਕਿਰਦਾਰ, ਉਸ ਦੇ ਹਾਵ-ਭਾਵਾਂ ਨੂੰ ਨਿਖਾਰਦੀ ਹੈ। ਇਹ ਪਾਤਰਾਂ ਦੀ ਆਪਸੀ ਸਾਂਝ ਤੇ ਵਖਰੇਵੇਂ ਜਿਹੇ ਗੁਣ-ਲੱਛਣਾਂ ਨੂੰ ਉਭਾਰਦੀ ਹੈ। ਚਿੱਤਰ ਰਚਨਾ ਵਾਸਤੇ ਵੀ ਇਹ ਅਹਿਮ ਤੱਤ ਹੈ। 'ਕੌਫੀ ਹਾਊਸ' ਨਾਟਕੀ ਤਸਵੀਰ ਹੈ। ਲੋਅਇਸ ਦੀ ਨਾਟਕੀਅਤਾ ਵਿੱਚ ਵਾਧਾ ਕਰਦੀ ਹੈ। ਇਹ ਮੇਜ਼ ਦੇ ਉਪਰਲੇ ਖੱਬੇ ਕੋਨੇ ਵੱਲੋਂ ਆ ਰਹੀ ਹੈ। ਵਸਤਾਂ ਦੇ ਆਕਾਰ ਅਤੇ ਉਨ੍ਹਾਂ ਦੇ ਪਰਛਾਵੇਂ ਇਹੀ ਕਹਿ ਰਹੇ ਹਨ।

ਆਮ ਤੌਰ 'ਤੇ ਪਰਛਾਵੇਂ ਵਸਤੂ ਦੇ ਨਾਲ ਜੁੜੇ ਹੁੰਦੇ ਹਨ। ਉਨ੍ਹਾਂ ਦੇ ਵਸਤੂ ਤੋਂ ਵੱਖ ਹੋਣ ਬਾਰੇ ਸੋਚਿਆ ਨਹੀਂ ਜਾ ਸਕਦਾ, ਪਰ ਜਸਵੰਤ ਸਿੰਘ ਇਸ ਨੇਮ ਦੀ ਉਲੰਘਣਾ ਕਰ ਕੇ ਨਵੀਂ ਰੌਚਕਤਾ ਪੈਦਾ ਕਰਦਾ ਹੈ। ਗਲਾਸ ਮੇਜ਼ ਤੋਂ ਉਪਰ ਵੱਲ ਹੈ, ਕੱਪ ਟੇਡਾ ਹੋ ਕੇ ਪਲੇਟ ਤੋਂ ਵੱਖ ਹੋਇਆ ਹੈ, ਵੜੇ ਪਲੇਟ 'ਚੋਂ ਉਲਰ ਦੂਰ ਹੋ ਹਵਾ ਵਿੱਚ ਹੀ ਹਨ। ਇਹ ਪ੍ਰਭਾਵ ਚਿੱਤਰ ਨੂੰ ਜਾਦੂਈ ਛੂਹ ਦੇ ਰਿਹਾ ਹੈ।

ਜਿਹੜੀ ਹਾਲਤ ਅੱਖਾਂ ਸਾਹਮਣੇ ਹੈ, ਉਹ ਕਿਸੇ ਸ਼ਾਂਤ ਚਿੱਤ ਵਿਅਕਤੀ ਸਮੂਹ ਦਾ ਵਿਹਾਰ ਨਹੀਂ। ਸਮਾਂ ਬਿਤਾਉਣ,ਖਾਣ-ਪੀਣ ਨੂੰ ਆਏ ਲੋਕ ਕਦੋਂ ਕਿਸ ਗੱਲ/ਵਿਵਸਥਾ ਨੂੰ ਲੈ ਆਪਸ ਵਿੱਚ ਉਲਝ ਆਪੇ ਤੋਂ ਬਾਹਰ ਹੋ ਜਾਂਦੇ ਸਨ, ਪਤਾ ਹੀ ਨਾ ਲੱਗਦਾ। ਅਗਲੇ ਦਿਨ ਮਿਲਦੇ ਤਾਂ ਲੱਗਦਾ ਜਿਵੇਂ ਕੱਲ੍ਹ ਕੁਝ ਹੋਇਆ ਹੀ ਨਹੀਂ।

ਉਹ ਥਾਂ ਸਵੈ ਪ੍ਰਗਟਾਵੇ ਲਈ ਸੁੰਦਰ ਅਤੇ ਸੁਤੰਤਰ ਸੀ। ਕੁਝ ਸਾਲ ਪਹਿਲਾਂ ਹਿੰਦੀ ਦੇ ਪ੍ਰਸਿੱਧ ਕਵੀ ਬਲਦੇਵ ਵੰਸ਼ੀ ਦੀ ਸੰਪਾਦਤ ਪੋਥੀ ਸਾਹਮਣੇ ਆਈ ਸੀ ਜਿਸ ਵਿੱਚ ਉਸ ਵੇਲੇ ਦੇ ਹਿੰਦੀ, ਪੰਜਾਬੀ, ਉਰਦੂ ਅਤੇ ਅੰਗਰੇਜ਼ੀ ਲੇਖਕਾਂ ਦੇ ਨਿੱਜੀ ਅਨੁਭਵ ਦਰਜ ਹਨ। ਉਹ ਉਸ ਵੇਲੇ ਦਾ ਅਹਿਮ ਦਸਤਾਵੇਜ਼ ਹੈ। 'ਕੌਫੀ ਹਾਊਸ' ਨੂੰ ਲੈ ਕੇ ਕੋਈ ਹੋਰ ਕਿਰਤ ਜਾਂ ਵਿਸ਼ਲੇਸ਼ਣ ਸਾਹਮਣੇ ਨਹੀਂ ਆਇਆ।

**ਮੋਬਾ: 9899091186**

ਇਕ ਸੱਚੀ ਕਹਾਣੀ

**ਮੂਲ ਲੇਖਿਕਾ: ਸੀਮਾ ਮਿੱਤਲ**
**ਅੰਗਰੇਜ਼ੀ ਤੋਂ ਅਨੁਵਾਦ: ਮੁਹਿੰਦਰ ਸਿੰਘ ਕੂਕਾ**

# ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ

ਸਾਰੇ ਮੌਸਮਾਂ ਵਿੱਚ ਹੀ-ਗੜੇ ਪੈਂਦੇ ਹੋਣ ਜਾਂ ਬਰਫ਼
ਜ਼ੰਗ ਨਾਲ ਭਰੀ ਅਤੇ ਸਤਰੰਗੀ-ਪੀਂਘ ਵਰਗੀ ਜ਼ਿੰਦਗੀ ਵਿਚ
ਸਾਡੇ ਆਤਮਿਕ ਦੀਵੇ ਮੱਧਮ ਮੱਧਮ ਨੇ ਦਮਕਦੇ ਰਹਿੰਦੇ
ਤੇਰੇ ਦਿਲ ਦੇ ਪ੍ਰੇਮ-ਪਰੁੱਚੇ ਦਰਿਆ ਨੇ ਵਗਦੇ ਰਹਿੰਦੇ
ਤੇ ਮੇਰੀ ਛਾਤੀ 'ਤੇ ਧੀਰੇ ਧੀਰੇ ਨੇ ਵਹਿੰਦੇ ਰਹਿੰਦੇ
ਇਕੱਠੇ ਅਸੀਂ ਆਪਣੀ ਜੀਵਨ-ਕਿਸ਼ਤੀ ਨੂੰ ਹਾਂ ਚੱਪੂ ਲਾਉਂਦੇ
ਤਦ ਨੂੰ ਅਚਨਚੇਤ ਮੌਤ ਦੀ ਸਖ਼ਤ ਸੱਟ ਹੇਠਾਂ ਸੁੱਟ ਦਿੰਦੀ ਹੈ
ਜਿਸ ਕਾਰਨ, ਮੇਰੇ ਰੋਮੀਓ, ਮੈਂ ਤੇਰੇ ਨਾਲੋਂ ਟੁੱਟ ਜਾਂਦੀ ਹਾਂ
ਤੇ ਝੁਕ ਕੇ ਇਕ ਕਦਰ ਭਰੀ ਵਿਦਾਇਗੀ ਮੈਂ ਤੈਥੋਂ ਲੈਂਦੀ ਹਾਂ
ਜ਼ਿੰਦਗੀ ਦੇ ਗੰਭੀਰ ਪ੍ਰਦਰਸ਼ਨ ਵਿਚ ਆਪਣੇ ਅਭਿਨੈ ਦੀ ਸਮਾਪਤੀ 'ਤੇ!

ਅਰੁਸ਼ਾ ਦੇ ਪਹਾੜੀ ਖੇਤਰ 'ਤੇ ਇਕ ਹਨੇਰੀ ਸਵੇਰੇ ਧਰਤੀ-ਮਾਂ ਨੇ ਇਕ ਅਹਿਲ ਉਬਾਸੀ ਲਈ। ਨਰਮ ਤੇ ਤਾਜ਼ੀ ਸਮੀਰ ਨੇ ਚਿੱਕੜ ਹੋਈਆਂ ਸੜਕਾਂ ਸੰਗ ਖਹਿੰਦੇ ਹੋਏ ਮਿੱਟੀ ਦੀ ਮਹਿਕ ਨਾਲ ਹਵਾ ਨੂੰ ਖੁਸ਼ਬੂਦਾਰ ਬਣਾ ਦਿੱਤਾ ਸੀ। ਨੌਜਵਾਨ ਕੁੱਕੜ ਬਾਰ ਬਾਰ ਬਾਂਗਾਂ ਦੇ ਰਹੇ ਸਨ ਪਰ ਉੱਤਰੀ ਤਨਜ਼ਾਨੀਆਂ ਦਾ ਇਹ ਨਗਰ ਉੱਚੀ ਉੱਚੀ ਘਰਾੜੇ ਮਾਰ ਰਿਹਾ ਸੀ।

ਲਾਲਾ ਬੁੱਧ ਰਾਮ ਤੇ ਉਸਦੀ ਪਤਨੀ ਈਸ਼ਰ ਦੇਈ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਉਪਰੰਤ 3:30 ਵਜੇ ਆਪੋ-ਆਪਣੇ ਬਿਸਤਰਿਆਂ ਉੱਤੇ ਲੱਕ ਸਿੱਧੇ ਕਰਕੇ ਬੈਠੇ ਹੋਏ ਭਜਨ-ਬੰਦਗੀ ਕਰ ਰਹੇ ਸਨ। ਇਸ ਸੁਖਮਈ ਤੇ ਸ਼ਾਂਤ ਸਮੇਂ ਅੰਦਰ ਇਹ ਸੁਭਾਗੀ ਜੋੜੀ ਆਪਣੇ ਵਿਚਾਰ ਆਪੋ-ਵਿੱਚੀਂ ਸਾਂਝੇ ਕਰ ਲਿਆ ਕਰਦੀ ਸੀ ਅਤੇ ਬਾਕੀ ਪਰਿਵਾਰ ਦੇ ਦਖ਼ਲ ਬਿਨਾਂ ਆਪਣੇ ਜੀਵਨ ਦੀਆਂ ਨਿੱਜੀ ਯੋਜਨਾਵਾਂ ਬਾਬਤ ਚਰਚਾ ਵੀ ਕਰ ਲੈਂਦੀ ਸੀ।

"ਤੂੰ ਕੀ ਸੋਚ ਰਹੀ ਏਂ ?" ਬੁੱਧ ਰਾਮ ਨੇ ਬੁੱਢੀ ਹੁੰਦੀ ਜਾ ਰਹੀ ਆਪਣੀ ਪਤਨੀ ਨੂੰ ਪੁੱਛਿਆ। "ਬੜੇ ਚਿਰ ਤੋਂ ਮੈਂ ਤੈਨੂੰ ਏਨਾ ਉਦਾਸ ਨਹੀਂ ਤੱਕਿਆ।"

"ਸੋਚ ਰਹੀ ਸਾਂ ਕਿ ਮੈਂ ਆਪਣੀ ਜ਼ਿੰਦਗੀ ਪਾਸੋਂ ਹੋਰ ਕੀ ਚਾਹੁੰਦੀ ਹਾਂ?" ਈਸਰੋ (ਈਸ਼ਰ ਦੇਈ) ਨੇ ਉੱਤਰ ਦਿੱਤਾ।

ਗੁਰਬਾਣੀ ਦੇ ਸ਼ਬਦ ਚੁੱਪ-ਚਾਪ ਮਨ ਅੰਦਰ ਉਚਾਰਦੇ ਹੋਏ ਆਪਣੇ ਭਰਵੱਟੇ ਉਪਰ ਆਪਣੀ ਦਿਸ਼ਾ-ਸੂਚਕ ਉਂਗਲ ਫੇਰਨ ਦੀ ਈਸਰੋ ਨੂੰ ਆਦਤ ਸੀ। ਇਕਤਾਲੀ ਵਰ੍ਹੇ ਇਕੱਠੇ ਰਹਿਣ ਬਾਅਦ ਤੇਜ਼ ਤੇ ਸਮਝਦਾਰ ਬੁੱਧੀ ਵਾਲਾ ਬੁੱਧ ਰਾਮ ਭਾਂਪ ਸਕਦਾ ਸੀ ਕਿ ਉਸਦੀ ਖ਼ਾਨਦਾਨੀ ਤੇ ਨੇਕ-ਦਿਲ ਪਤਨੀ ਇਸ ਸਮੇਂ ਚਿੰਤਾਤੁਰ ਹੈ।

ਸੰਨ 1947 ਵਿਚ ਹੋਈ ਆਪਣੀ ਸ਼ਾਦੀ ਸਮੇਂ ਈਸਰੋ ਸਤਾਰਾਂ ਵਰ੍ਹਿਆਂ ਦੀ ਭੋਲੀ-ਭਾਲੀ ਕੁੜੀ ਸੀ ਅਤੇ ਬੁੱਧ ਰਾਮ ਅਠਾਈ ਵਰ੍ਹਿਆਂ ਦਾ ਭਰ ਜਵਾਨ, ਪਰੰਤੂ ਉਮਰ ਦਾ ਇਹ ਫਾਸਲਾ ਉਨ੍ਹਾਂ ਦੋਹਾਂ ਵਾਸਤੇ ਫਾਇਦੇਮੰਦ ਹੀ ਰਿਹਾ। ਉਸਨੇ ਈਸਰੋ ਨੂੰ ਇਕ ਅੱਧ-ਖਿੜੇ ਜੰਗਲੀ ਫੁੱਲ ਦੀ ਤਰ੍ਹਾਂ ਨਿਹਾਰਿਆ, ਪਿਆਰਿਆ ਅਤੇ ਆਪਣੇ ਪਰਿਵਾਰ ਦੇ ਤੌਰ-ਤਰੀਕਿਆਂ ਅਨੁਸਾਰ ਢਾਲ ਲਿਆ ਸੀ।

ਬੁੱਧ ਰਾਮ ਨੇ ਆਪਣੀ ਮਾਲਾ ਆਪਣੀਆਂ ਉਂਗਲਾਂ ਵਿਚ ਫੇਰ ਫੇਰ ਕੇ ਆਪਣੇ ਭਜਨ ਦਾ ਪਹਿਲਾ ਚੱਕਰ ਪੂਰਾ ਕਰ ਲਿਆ ਸੀ। ਉਸਨੇ ਆਪਣੀ ਪਤਨੀ ਨੂੰ ਫ਼ਿਕਰਮੰਦ ਹੋ ਕੇ ਬੜੇ ਗਹੁ ਨਾਲ ਤੱਕਿਆ ਤੇ ਪੁੱਛਿਆ - "ਤੂੰ ਜ਼ਿੰਦਗੀ ਕੋਲੋਂ ਹੋਰ ਕੀ ਚਾਹੁੰਦੀ ਹੈਂ?"

ਈਸਰੋ ਨੇ ਆਪਣੀਆਂ ਚੂੜੀਆਂ ਨੂੰ ਛੇੜਦੇ ਹੋਏ ਕਿਹਾ- "ਮੇਰੀਆਂ ਦੋ ਤੀਬਰ ਇੱਛਾਵਾਂ ਹਨ ਪਰ ਹਾਲ ਦੀ ਘੜੀ ਮੈਂ ਇਕ ਹੀ ਦੱਸ ਸਕਦੀ ਹਾਂ ।"

ਬੁੱਧ ਰਾਮ ਆਪਣੀ ਪਤਨੀ ਦੀ ਇਸ ਭੇਦ ਭਰੀ ਖ਼ਾਹਿਸ਼ ਨੂੰ ਜਾਨਣ ਵਾਸਤੇ ਉਸ ਵੱਲੋਂ ਉਹਦੀ ਅਜੋਕੀ ਇੱਛਾ ਦੇ ਵਿਸਥਾਰ ਦੀ ਉਡੀਕ ਕਰਨ ਲੱਗਾ। ਈਸਰੋ ਖੁੱਲ੍ਹ-ਦਿਲੀ ਔਰਤ ਸੀ। ਆਪਣੇ ਪਤੀ ਦੇ ਪ੍ਰਤੀਕਰਮ ਦਾ ਅੰਦਾਜ਼ਾ ਲਾਉਂਦੇ ਹੋਏ ਉਸਨੇ ਹੌਲੀ ਹੌਲੀ ਕਿਹਾ-

"ਮੈਂ ਤੁਹਾਡੇ ਤੋਂ ਪਹਿਲਾਂ ਮਰਨਾ ਚਾਹੁੰਦੀ ਹਾਂ।...ਇਕ ਵਿਧਵਾ ਦੀ ਕਸ਼ਟਦਾਇਕ ਜ਼ਿੰਦਗੀ ਦੇ ਖ਼ਿਆਲ ਮੈਨੂੰ ਪਰੇਸ਼ਾਨ ਕਰਦੇ ਹਨ।"

ਈਸਰੋ ਨੇ ਆਪਣੇ ਕੰਨਾਂ ਵਿਚ ਪਈਆਂ ਹੋਈਆਂ ਵਾਲੀਆਂ ਨਾਲ ਖੇਡਦੇ ਹੋਏ ਕੰਨਾਂ ਦੀ ਲੌਲ ਨੂੰ ਮਰੋੜਿਆ ਤੇ ਅਗਾਂਹ ਕਿਹਾ-

"ਜ਼ਰਾ ਸੋਚੋ ਕਿ ਮੇਰੇ ਮੋਟਾਪੇ ਅਤੇ ਦਮੇ ਦੀ ਬਿਮਾਰੀ ਸਹਿਤ ਮੇਰੇ ਲਈ ਇਕ ਵਿਧਵਾ ਦਾ ਜੀਵਨ ਬਤੀਤ ਕਰਨਾ ਕਿੰਨਾ ਮੁਸ਼ਕਿਲ ਹੋਵੇਗਾ।"

ਬੁੱਧ ਰਾਮ ਨੇ ਆਪਣੀ ਪਤਨੀ ਦੀ ਅਜਿਹੀ ਇੱਛਾ ਅਤੇ ਉਹਦੀ ਤਰਕ-ਭਰਪੂਰ ਵਿਆਖਿਆ ਬਾਬਤ ਕਦੇ ਰੱਤੀ ਜਿੰਨਾ ਵੀ ਖ਼ਿਆਲ ਨਹੀਂ ਸੀ ਕੀਤਾ। ਪਰ ਈਸਰੋ ਦਾ ਵਿਸਤ੍ਰਿਤ ਉੱਤਰ ਸੁਣ ਕੇ ਉਹ ਬਿਲਕੁਲ ਮਾਯੂਸ ਵੀ ਨਹੀਂ ਸੀ ਹੋਇਆ। ਭਾਰਤੀ ਔਰਤਾਂ ਅਕਸਰ ਆਪਣੇ ਪਤੀਆਂ ਤੋਂ ਪਹਿਲਾਂ ਹੀ ਸੰਸਾਰ ਤੋਂ ਰੁਖ਼ਸਤ ਹੋਣਾ ਲੋਚਦੀਆਂ ਹਨ। ਜਦ ਕਦੇ ਅਜਿਹਾ ਵਾਪਰ ਜਾਂਦਾ ਹੈ ਤਾਂ ਇਸ ਨੂੰ ਈਸ਼ਵਰ ਦਾ ਭਾਣਾ ਤੇ ਆਸ਼ੀਰਵਾਦ ਹੀ ਸਮਝਿਆ ਜਾਂਦਾ ਹੈ। ਬੁੱਧ ਰਾਮ ਨੇ ਇਹ ਕੁਝ ਸੋਚਦਿਆਂ ਹੋਇਆਂ ਆਪਣੇ ਬੁੱਲ੍ਹਾਂ ਨੂੰ ਮਲਿਆ।

"ਠੀਕ ਹੈ, ਅਜਿਹਾ ਕਰਨਾ ਬਹੁਤਾ ਮੁਸ਼ਕਿਲ ਕੰਮ ਨਹੀਂ ਹੋਵੇਗਾ," ਉਸਨੇ ਵਿਸ਼ਵਾਸ ਸਹਿਤ ਸੰਕੇਤ ਕਰਦੇ ਹੋਏ ਸਮਝਾਇਆ ਤੇ ਕਿਹਾ-

"ਕੇਵਲ ਆਪਣੇ ਸਤਿਗੁਰੂ ਜੀ ਪਾਸ ਆਪਣਾ ਦਰਿੜ੍ਹ ਵਿਸ਼ਵਾਸ ਪਰਗਟ ਕਰਨ ਦੀ ਜ਼ਰੂਰਤ ਹੈ।"

"ਸੱਚ! ਕੀ ਤੁਹਾਨੂੰ ਆਸ ਹੈ ਕਿ ਉਹ ਮੇਰੇ ਇਸ ਵਿਚਾਰ ਨਾਲ ਸਹਿਮਤ ਹੋ ਜਾਣਗੇ?" ਈਸਰੋ ਨੇ ਅੱਖਾਂ ਵਿਚ ਇਕ ਚਮਕ ਭਰਦੇ ਹੋਏ ਪੁਛਿਆ ਜਿਵੇਂ ਕਿ ਉਸਦੀ ਇੱਛਾ ਪਹਿਲਾਂ ਹੀ ਪੂਰੀ ਕਰ ਦਿੱਤੀ ਗਈ ਹੋਵੇ। ਉਸਦਾ ਰੇਸ਼ਮੀ ਦੁਪੱਟਾ ਉਹਦੇ ਸਿਰ ਤੋਂ ਖਿਸਕ ਗਿਆ ਸੀ ਜਿਸਨੂੰ ਉਸਨੇ ਮੁੜ ਖ਼ੂਬਸੂਰਤੀ ਸਹਿਤ ਓੜ੍ਹ ਲਿਆ।

ਬੁੱਧ ਰਾਮ ਨੇ ਆਪਣਾ ਬੁੱਲ੍ਹ ਚਿੱਥਿਆ। ਉਹ ਆਪਣੀ ਪਤਨੀ ਦੀ ਇੱਛਾ ਦੀ ਕਦਰ ਕਰਦਾ ਸੀ ਪਰ ਫਿਰ ਵੀ ਉਹਦੇ ਮਨ ਅੰਦਰ ਇਕ ਚਿੰਤਾ ਘਰ ਕਰ ਗਈ ਸੀ। ਉਸਨੇ ਆਪਣੇ ਭਰਵੱਟੇ ਉਤਾਂਹ ਚੁੱਕਦੇ ਹੋਏ ਪੁੱਛਿਆ- "ਕੀ ਵਾਕਿਆ ਹੀ ਤੂੰ ਅਜਿਹਾ ਚਾਹੁੰਦੀ ਹੈਂ?"

ਆਪਣੀ ਠੋਡੀ ਨੂੰ ਆਪਣੇ ਹੱਥ ਦੇ ਕੱਪ ਵਿਚ ਲੈਂਦੇ ਹੋਏ ਈਸਰੋ

ਨੇ ਕਿਹਾ- "ਮੈਂ ਆਪਣੇ ਸਾਰੇ ਪੋਤਰੇ-ਪੋਤਰੀਆਂ ਨੂੰ ਖਿਡਾਉਣ ਦੀ ਖੁਸ਼ੀ ਮਾਣ ਚੁੱਕੀ ਹਾਂ।...ਇਹ ਠੀਕ ਹੈ ਕਿ ਸਾਡੇ ਕੁਝ ਬੱਚਿਆਂ ਨੂੰ ਕੁਝ ਮੁਸ਼ਕਿਲਾਂ ਹਨ ਪਰੰਤੂ ਹੁਣ ਮੈਨੂੰ ਆਪਣੇ ਬਾਰੇ ਸੋਚਣ ਦੀ ਜ਼ਰੂਰਤ ਹੈ।"

"ਪਰ, ਕੀ ਤੂੰ ਪੱਕਾ ਇਰਾਦਾ ਕਰ ਲਿਆ ਹੈ?" ਬੁੱਧ ਰਾਮ ਨੇ ਆਪਣੀ ਜੀਭ ਨੂੰ ਆਪਣੇ ਦੰਦਾਂ ਉੱਪਰ ਘੁਮਾਇਆ, ਆਪਣੀ ਲਾਰ ਨੂੰ ਅੰਦਰ ਲੰਘਾਇਆ ਅਤੇ ਆਪਣੀ ਪਤਨੀ ਦੀਆਂ ਅੱਖਾਂ ਨੂੰ ਪੜ੍ਹਿਆ।

"ਹਾਂ ਜੀ", ਈਸਰੋ ਨੇ ਸਿਰ ਹਿਲਾਇਆ। "ਤੁਸੀਂ ਮੇਰੀ ਜ਼ਿੰਦਗੀ ਦੇ ਥੰਮ ਬਣੇ ਰਹੇ ਹੋ।ਮੈਂ ਆਪਣੇ ਬੱਚਿਆਂ ਦੀ ਦਇਆ 'ਤੇ ਨਹੀਂ ਜਿਊਣਾ ਚਾਹੁੰਦੀ।"

"ਮੈਂ ਸਮਝਦਾ ਹਾਂ।" ਬੁੱਧ ਰਾਮ ਕੰਧ ਨਾਲ ਢੋਅ ਲਾ ਕੇ ਬੈਠ ਗਿਆ ਤੇ ਆਪਣੇ ਤਣੇ ਹੋਏ ਮੋਢਿਆਂ ਨੂੰ ਉਸਨੇ ਢਿੱਲਾ ਛੱਡ ਦਿੱਤਾ।

"ਜੀ ਹਾਂ" ਕਹਿ ਕੇ ਈਸਰੋ ਨੇ ਇਕ ਵੱਡਾ ਹੌਕਾ ਭਰਿਆ। ਉਸਨੇ ਵੀ ਕੰਧ ਨਾਲ ਲੱਗ ਕੇ ਚੈਨ ਲਿਆ ਤੇ ਆਪਣੇ ਖਿੱਚੇ ਹੋਏ ਮੋਢਿਆਂ ਨੂੰ ਢਿੱਲਾ ਛਡ ਦਿੱਤਾ।

ਕਮਰੇ ਦੇ ਦੂਜੇ ਪਾਸੇ ਲੱਤਾਂ ਪਸਾਰ ਕੇ ਬੈਠੀ ਹੋਈ ਈਸਰੋ, ਜਿਹੜੀ ਇਸ ਵੇਲੇ ਆਪਣੇ ਪੱਬਾਂ ਨੂੰ ਮਰੋੜ ਰਹੀ ਸੀ, ਵੱਲ ਵੇਖਦੇ ਹੋਏ ਬੁੱਧ ਰਾਮ ਕੁਝ ਚਿੰਤਤ ਹੋਇਆ। ਈਸਰੋ ਦੇ ਪੈਰਾਂ ਦੀਆਂ ਉਂਗਲਾਂ ਵਿਚ ਪਏ ਹੋਏ ਛੱਲੇ ਚਮਕ ਰਹੇ ਸਨ।ਬੁੱਧ ਰਾਮ ਦਾ ਬਹੁਤ ਦਿਲ ਕੀਤਾ ਕਿ ਉਹ ਉੱਠ ਕੇ ਈਸਰੋ ਕੋਲ ਜਾਵੇ ਤੇ ਉਹਦੀ ਨਰਮ ਦੇਹ ਨੂੰ ਪਲੋਸੇ।ਉਸਨੂੰ ਚੇਤੇ ਨਹੀਂ ਸੀ ਆ ਰਿਹਾ ਕਿ ਪਿਛਲੀ ਵਾਰ ਉਸਨੇ ਅਜਿਹਾ ਕਦੋਂ ਕੀਤਾ ਸੀ।ਅਲੱਗ ਅਲੱਗ ਬਿਸਤਰਿਆਂ ਦੀ ਵਰਤੋਂ ਨੇ ਉਨ੍ਹਾਂ ਨੂੰ ਕਦੇ ਪ੍ਰੇਸ਼ਾਨ ਨਹੀਂ ਸੀ ਕੀਤਾ।ਦੋਹਾਂ ਦਾ ਮੰਨਣਾ ਸੀ ਕਿ ਉਨ੍ਹਾਂ ਦੀ ਸਰੀਰਕ ਅਲਹਿਦਗੀ ਨੇ ਉਨ੍ਹਾਂ ਨੂੰ ਆਤਮਿਕ ਤੌਰ 'ਤੇ ਇਕ ਦੂਜੇ ਦੇ ਨੇੜੇ ਕਰ ਦਿੱਤਾ ਹੈ।ਜਦ ਉਹ ਆਪਣੇ ਨੂੰਹਾਂ, ਪੁੱਤਰਾਂ ਤੇ ਪੋਤਰੇ-ਪੋਤਰੀਆਂ ਸੰਗ ਇਸ ਨਵੇਂ ਕਿਰਾਏ ਦੇ ਮਕਾਨ ਵਿਚ ਆਏ ਸਨ ਤਾਂ ਆਪਣੀ ਸਰੀਰਕ ਦੂਰੀ ਬਣਾਈ ਰੱਖਣੀ ਉਨ੍ਹਾਂ ਵਾਸਤੇ ਲਾਜ਼ਮੀ ਵੀ ਹੋ ਗਈ ਸੀ।ਉਨ੍ਹਾਂ ਦੇ ਪੁੱਤਰਾਂ-ਨੂੰਹਾਂ ਨੇ ਸਾਰੇ ਦੂਹਰੇ ਬਿਸਤਰ ਮੱਲ ਲਏ ਸਨ।ਬੁੱਧ ਰਾਮ ਤੇ ਈਸਰੋ ਨੂੰ ਇਕਹਰੇ ਬਿਸਤਰ ਵਰਤਣੇ ਹੀ ਦਰੁਸਤ ਲੱਗਾ ਤੇ ਉਸ ਸਮੇਂ ਇਹ ਇਕ ਕੁਦਰਤੀ ਵਿਕਾਸ ਵੀ ਭਾਸਦਾ ਸੀ।ਇਹ ਇਕ ਸਰਵ-ਪ੍ਰਵਾਨਤ ਆਦਰਸ਼ ਵੀ ਸੀ ਕਿ ਉਨ੍ਹਾਂ ਦਾ ਕਮਰਾ 24 ਘੰਟੇ ਹੀ ਸਾਰੇ ਪਰਿਵਾਰ ਤੇ ਪ੍ਰਾਹੁਣਿਆਂ ਵਾਸਤੇ ਸਾਂਝਾ ਹੋਣ ਕਰਕੇ ਇਹਦਾ ਦਰਵਾਜ਼ਾ ਹਮੇਸ਼ਾ ਹੀ ਖੁੱਲ੍ਹਾ ਰਹਿੰਦਾ ਸੀ। ਜੇ ਬੁੱਧ ਰਾਮ ਇੰਞ ਕਰ ਸਕਦਾ ਤਾਂ ਉਹ ਆਪਣੇ ਬਿਸਤਰੇ ਇਕ ਸੈਕੰਡ ਵਿਚ ਹੀ ਜੋੜ ਦੇਂਦਾ।ਉਸਨੇ ਇਕ ਹੌਕਾ ਭਰਿਆ ਤੇ ਆਪਣਾ ਧਿਆਨ ਈਸਰੋ ਦੇ ਚਿਹਰੇ 'ਤੇ ਕੇਂਦਰਿਤ ਕੀਤਾ। ਈਸਰੋ ਦੀ ਮੁਸਕਾਨ ਬੁੱਧ ਰਾਮ ਦੀ ਆਤਮਾ ਵਾਸਤੇ ਮਰਹਮ ਸੀ।

"ਅਤੇ ਤੇਰੀ ਦੂਸਰੀ ਇੱਛਾ?" ਬੁੱਧ ਰਾਮ ਨੇ ਪੁੱਛਿਆ। "ਉਹ ਮੈਂ ਬਾਅਦ ਵਿਚ ਦੱਸਾਂਗੀ" ਕਹਿੰਦੇ ਹੋਏ ਈਸਰੋ ਦੀਆਂ ਅੱਖੀਆਂ ਟਿਮਟਿਮਾਈਆਂ।ਬੁੱਧ ਰਾਮ ਨੇ ਅਗਾਂਹ ਕੁਝ ਨਾ ਕਿਹਾ।ਉਸਨੂੰ ਈਸਰੋ ਦੀ ਮੂਲ ਪਰਵਿਰਤੀ 'ਤੇ ਵਿਸ਼ਵਾਸ ਸੀ ਤੇ ਉਹ ਸਹੀ ਸਮੇਂ ਤਕ ਇੰਤਜ਼ਾਰ ਕਰਨ ਲਈ ਤਿਆਰ ਸੀ। ਉਹ ਜਾਣਦਾ ਸੀ ਕਿ ਸਮਾਂ ਆਉਣ 'ਤੇ ਈਸਰੋ ਖ਼ੁਦ-ਬ-ਖ਼ੁਦ ਆਪਣੇ ਦਿਲ ਦੀ ਗੱਲ ਦੱਸ ਦੇਵੇਗੀ।ਉਸਨੇ ਆਪਣੀ ਲਹਿਰਾਉਂਦੀ ਭੂਰੀ ਦਾੜ੍ਹੀ 'ਤੇ ਹੱਥ ਫੇਰਿਆ ਤੇ ਆਪਣੀ ਮਾਲਾ ਘੁਮਾਉਂਦੇ ਹੋਏ ਸੋਚਣ ਲੱਗਾ ਕਿ ਉਹ ਆਪਣੀ ਪਤਨੀ ਦੇ ਕੇਸ (ਮਾਮਲੇ) ਨੂੰ ਸਤਿਗੁਰੂ ਜੀ ਦੇ ਸਾਹਮਣੇ ਕਿਵੇਂ ਪੇਸ਼ ਕਰੇ।

ਬੁੱਧ ਰਾਮ ਦੇ ਮਨ ਵਿਚ ਮੌਤ ਬਾਬਤ ਕੋਈ ਵਿਘਨਕਾਰੀ ਡਰ-ਭੈ ਨਹੀਂ ਸੀ।ਉਹ ਮੌਤ ਦੀ ਸਚਾਈ ਨੂੰ ਜ਼ਿੰਦਗੀ ਦਾ ਇਕ ਮਹੱਤਵਪੂਰਨ ਹਿੱਸਾ ਹੀ ਮੰਨਦਾ ਸੀ।ਪਰੰਤੂ ਉਸਨੇ ਅਜੇ ਤਕ ਈਸਰੋ ਤੋਂ ਬਿਨਾਂ ਜ਼ਿੰਦਗੀ ਦੀ ਕਦੇ ਕਲਪਨਾ ਨਹੀਂ ਸੀ ਕੀਤੀ।ਉਸਨੇ ਹਮੇਸ਼ਾ ਏਹੀ ਅਨੁਮਾਨਿਆ ਸੀ ਕਿ ਪਹਿਲਾਂ ਉਹ ਹੀ ਮਰੇਗਾ ਅਤੇ ਇਸ ਕਾਰਨ ਉਸਨੇ ਈਸਰੋ ਦੇ ਬੁਢਾਪੇ ਵਾਸਤੇ ਇਕ ਵੱਡੀ-ਖ਼ਾਸੀ ਰਕਮ ਜੋੜ ਰੱਖੀ ਸੀ।ਉਹ ਜਾਣਦਾ ਸੀ ਕਿ ਆਪਣੇ ਬੱਚਿਆਂ ਅਤੇ ਨੌਕਰਾਂ ਉਪਰ ਉਸਦਾ ਅਸਰ-ਭਰਪੂਰ ਰੋਹਬ ਤੇ ਕਰੜਾਈ ਈਸਰੋ ਨੂੰ ਬਹੁਤ ਪਸੰਦ ਸਨ।ਉਹ ਈਸਰੋ ਪ੍ਰਤੀ ਕ੍ਰਿਤਗ ਸੀ ਜਿਸਨੇ ਉਸਦੇ ਸੰਯੁਕਤ ਪਰਿਵਾਰ ਸੰਗ ਰਹਿਣਾ ਸਿਖ ਲਿਆ ਸੀ।ਉਹ ਖ਼ੁਦ ਨੂੰ ਵਡਭਾਗਾ ਸਮਝਦਾ ਸੀ ਕਿ ਉਹ ਉਸਦਾ ਸਤਿਕਾਰ ਕਰਦੀ ਸੀ ਅਤੇ ਸਮਾਜ ਵਿਚ ਵੀ ਉਸਨੇ ਉਹਦਾ ਮਾਣ-ਸਤਿਕਾਰ ਬਣਾ ਕੇ ਰੱਖਿਆ ਸੀ।ਹੁਣ ਉਸਨੇ ਪਹਿਚਾਣ ਲਿਆ ਸੀ ਕਿ ਈਸਰੋ ਦੀ ਰੂਹ ਉਸਦੀ ਆਪਣੀ ਆਤਮਾ ਸੰਗ ਸੀਤੀ ਜਾ ਚੁੱਕੀ ਸੀ। ਜੇਕਰ ਉਹ ਪਹਿਲਾਂ ਮਰ ਗਿਆ ਤਾਂ ਈਸਰੋ ਆਪਣੀਆਂ ਭਾਵਨਾਵਾਂ ਨੂੰ ਦਬਾਅ ਲਏਗੀ ਤੇ ਗੁੰਮ-ਸੁੰਮ ਹੋ ਕੇ ਰਹਿ ਜਾਵੇਗੀ।

ਕੰਮ 'ਤੇ ਜਾਣ ਤੋਂ ਪਹਿਲਾਂ ਬੁੱਧ ਰਾਮ ਈਸਰੋ ਨੂੰ ਮਿਲਣ ਗਿਆ।ਉਸ ਵੇਖਿਆ ਕਿ ਉਹ ਮੇਜ਼ 'ਤੇ ਬੈਠ ਕੇ ਸਬਜ਼ੀਆਂ ਕੱਟ ਰਹੀ ਸੀ।ਉਸਦੀਆਂ ਲੱਤਾਂ ਹੁਣ ਉਹਦਾ ਭਾਰ ਝੱਲਣ ਤੋਂ ਅਸਮਰਥ ਸਨ ਜਿਸ ਕਾਰਨ ਲੱਤਾਂ ਨੂੰ ਆਸਰਾ ਦੇਣ ਵਾਸਤੇ ਉਹ ਬੈਂਤ ਦਾ ਬਣਿਆਂ-ਬੁਣਿਆਂ ਇਕ ਸਟੂਲ ਵਰਤਦੀ ਸੀ।ਬੁੱਧ ਰਾਮ ਸੋਚਣ ਲੱਗਾ ਕਿ ਸਰੀਰਕ ਤਕਲੀਫਾਂ ਹੋਣ ਦੇ ਬਾਵਜੂਦ ਈਸਰੋ ਨੇ ਕਦੇ ਕੋਈ ਸ਼ਿਕਾਇਤ ਨਹੀਂ ਸੀ ਕੀਤੀ।ਉਸਨੇ ਖ਼ਿਆਲ ਕੀਤਾ ਕਿ ਇਸ ਹਾਲਤ ਵਿਚ ਈਸਰੋ ਮਨੋਰੰਜਨ ਤੇ ਸ਼ਿੰਗਾਰ ਵਰਗੇ ਆਰਾਮਦਾਇਕ ਕੰਮਾਂ ਵਿਚ ਵਕਤ ਗੁਜ਼ਾਰ ਸਕਦੀ ਸੀ।ਪਰੰਤੂ ਉਸਨੂੰ ਤਾਂ ਘਰ ਦੇ ਕੰਮ-ਕਾਜ ਕਰਨ ਵਿਚ ਹੀ ਆਰਾਮ ਤੇ ਸੰਤੋਖ ਮਿਲਦਾ ਸੀ। ਈਸਰੋ ਨੇ ਜਵਾਨ ਨੌਕਰਾਣੀ ਨੂੰ ਆਵਾਜ਼ ਮਾਰੀ।"ਮੇਰੀ ਨੈਪੁੰਗਾ, ਨਿਕਾਕਾਂਦੇ", ਈਸਰੋ ਨੇ ਉਸ ਵੱਲ ਆਪਣਾ ਹੱਥ ਵਧਾਉਂਦੇ ਹੋਏ ਕਿਹਾ।(ਤਨਜ਼ਾਨੀਆਂ ਦੀ ਅਫ਼ਰੀਕਨ ਬੋਲੀ ਵਿਚ 'ਨੈਪੁੰਗਾ' ਦਾ ਅਰਥ ਹੈ- 'ਮੈਨੂੰ ਸੁੱਕਾ ਆਟਾ ਦਿਉ।' ਅਤੇ 'ਨਿਕਾਕਾਂਦੇ' ਦਾ ਅਰਥ ਹੈ- 'ਆਟਾ ਗੁੰਨ੍ਹ ਦਿਉ।' 'ਮੇਰੀ' ਅਫ਼ਰੀਕਨ ਨੌਕਰਾਨੀ ਦਾ ਨਾਂ ਹੈ।)

ਬੁੱਧ ਰਾਮ ਨੇ ਵੇਖਿਆ ਕਿ ਈਸਰੋ ਦਾ ਵਧਦਾ ਜਾਂਦਾ ਮੋਟਾਪਾ ਉਸਨੂੰ ਫ਼ਰਸ਼ ਤਕ ਪਹੁੰਚਣ ਤੋਂ ਰੋਕ ਰਿਹਾ ਸੀ ਜੋ ਉਸਦੇ ਪਾਸ ਹੀ ਇਕ ਬਹੁਤ ਵਜ਼ਨਦਾਰ ਬੋਰੀ ਦੀ ਤਰ੍ਹਾਂ ਡਿੱਗਿਆ ਪਿਆ ਸੀ।

"ਕੀ ਤੂੰ ਠੀਕ-ਠਾਕ ਹੈਂ, ਈਸਰੋ ?" ਬੁੱਧ ਰਾਮ ਨੇ ਉਹਨੂੰ ਸਨੇਹ ਨਾਲ ਪੁੱਛਿਆ।"ਕੀ ਤੈਨੂੰ ਸ਼ਹਿਰੋਂ ਕੁਝ ਚਾਹੀਦਾ ਹੈ? ਤੈਨੂੰ ਜਿਸ ਚੀਜ਼ ਦੀ ਵੀ ਜ਼ਰੂਰਤ ਹੋਵੇ, ਮੈਂ ਦੁਕਾਨ ਦੇ ਨੌਕਰ ਰਾਹੀਂ ਭੇਜ ਸਕਦਾ ਹਾਂ।

"ਮੈਂ ਬਿਲਕੁਲ ਠੀਕ ਹਾਂ।" ਈਸਰੋ ਚਹਿਚਹਾਈ ਅਤੇ ਇਕ ਸੁੰਦਰ ਗੀਤ ਗੁਣਗੁਣਾਉਂਦੇ ਹੋਏ ਆਪਣਾ ਸਿਰ ਇਕ ਪਾਸਿਓਂ ਦੂਜੀ ਤਰਫ਼ ਫੇਰਨ ਲੱਗ ਪਈ।ਬੁੱਧ ਰਾਮ ਨੂੰ ਭਾਸਿਆ ਕਿ ਉਸ ਸੁਬਹ ਉਨ੍ਹਾਂ ਦੋਹਾਂ ਵਿਚਕਾਰ ਹੋਈ ਗੱਲਬਾਤ ਨੇ ਈਸਰੋ ਦੀ ਚਿੰਤਾ ਦਾ ਭਾਰ ਉਤਾਰ ਦਿੱਤਾ ਸੀ।ਈਸਰੋ ਦਾ ਮੁੱਖੜਾ ਖਿੜਿਆ ਹੋਇਆ ਸੀ ਜਿਸਨੇ ਬੁੱਧ ਰਾਮ ਨੂੰ ਇਕ ਭਰ-ਨੌਜਵਾਨ ਤੇ ਨਿਸ਼ਚਿੰਤ ਈਸਰੋ ਦੀ ਯਾਦ ਤਾਜ਼ਾ ਕਰਵਾ ਦਿੱਤੀ।ਕਿਸੇ ਸਿਤਾਰ ਦੀ ਨਰਮ, ਸੰਗੀਤਕ ਤੇ

ਟੁਣਕਦੀਆਂ ਤਰਬਾਂ ਵਰਗੀ ਉਹਦੀ ਸੁਰੀਲੀ ਆਵਾਜ਼ ਨੇ ਬੁੱਧ ਰਾਮ ਦੀ ਪ੍ਰੇਸ਼ਾਨ ਰੂਹ ਨੂੰ ਸ਼ਾਂਤ ਕਰ ਦਿੱਤਾ।

"ਤਾਜ਼ਾ ਪਈ ਬਾਰਿਸ਼ ਨੇ ਧੂੜ ਨੂੰ ਸੰਘਣਾ ਕਰ ਦਿੱਤਾ ਸੀ ਅਤੇ 'ਮਿਟੀ ਦੀ ਮਹਿਕ' ਨੂੰ ਇਕ ਵਾਰ ਫਿਰ ਰਿੜਕ ਕੇ ਫ਼ਿਜ਼ਾ ਵਿਚ ਬਖੇਰ ਦਿੱਤਾ ਸੀ। ਇਹ ਮਹਿਕ ਈਸਰੋ ਦੇ ਕੋਲ ਪਈ ਹੋਈ ਸੀਸਲ-ਰੇਸ਼ੇ ਦੀ ਰੱਸੀ ਤੋਂ ਬਣੀ ਹੋਈ ਟੋਕਰੀ ਵਿਚ ਪਏ ਕੱਟੀਆਂ ਹੋਈਆਂ ਸਬਜ਼ੀਆਂ ਦੇ ਟੁਕੜਿਆਂ ਦੀ ਅਧਰਕੀ ਸੁਗੰਧ ਨਾਲ ਰਲਗੱਡ ਹੋ ਗਈ ਸੀ। ਬੁੱਧ ਰਾਮ ਨੇ ਉਸ ਸੁਖਦਾਇਕ ਸੁਗੰਧ ਵਿਚ ਸਾਹ ਭਰੇ ਅਤੇ ਰਸੋਈ ਵਿਚ ਫਿਰਨ ਲੱਗਾ। ਵਰਾਂਡੇ ਵਿਚ ਝਗੜਦੇ ਹੋਏ ਬੱਚਿਆਂ ਦਾ ਸ਼ੋਰ ਅਤੇ ਸਟੋਵ ਦੀ ਆਰਾਮਦਾਇਕ ਗਰਮੀ ਆਸ਼ੀਰਵਾਦ ਭਰੇ ਘਰੇਲੂ ਸੁੱਖ-ਆਰਾਮ ਨੂੰ ਦਰਸਾਅ ਰਹੀ ਸੀ।

"ਚੰਗਾ ਫਿਰ, ਮੈਂ ਚਲਦਾ ਹਾਂ ।" ਇਹ ਕਹਿ ਕੇ ਵੀ ਬੁੱਧ ਰਾਮ ਆਪਣੀ ਪਤਨੀ ਦੇ ਆਸ-ਪਾਸ ਘੁੰਮਦਾ ਰਿਹਾ ਜਿਸ ਕਾਰਨ ਉਹ ਆਪਣੇ ਆਪ ਉੱਪਰ ਹੈਰਾਨ ਵੀ ਸੀ । ਪਰੰਤੂ ਈਸਰੋ ਦੀ ਮੁਸਕਰਾਹਟ ਤੇ ਸੁਰੀਲੀ ਆਵਾਜ਼ ਨੇ ਉਹਦਾ ਦਿਲ ਪਿਘਲਾ ਦਿੱਤਾ ਸੀ ਜਿਸ ਨਾਲ ਉਹ ਗਹਿਰਾ ਤੇ ਉਨਮਾਦਕ ਪ੍ਰੇਮ ਮੁੜ ਜਗਮਗ ਹੋ ਗਿਆ ਜਿਸਨੂੰ ਸ਼ਬਦਾਂ ਦੇ ਲਿਬਾਸ ਦੀ ਕਦੇ ਲੋੜ ਨਹੀਂ ਸੀ ।

"ਅੱਜ ਤੁਸੀਂ ਕਾਰ ਲੈ ਕੇ ਜਾਓਗੇ, ਡਰਾਈਵਰ ਏਥੇ ਹੀ ਹੈ, ਅਤੇ ਮੀਂਹ ਦੀ ਕਿਣਮਿਣ ਪਹਿਲਾਂ ਹੀ ਸ਼ੁਰੂ ਹੋ ਚੁੱਕੀ ਹੈ", ਈਸਰੋ ਨੇ ਪਿਆਰ ਸਹਿਤ ਹੁਕਮ ਕੀਤਾ ।

ਆਪਣੀ ਘੜੀ 'ਤੇ ਵਕਤ ਵੇਖਦੇ ਹੋਏ ਕਿ ਕਿਧਰੇ ਉਹ ਕੰਮ ਨੂੰ ਜਾਣ ਵਾਸਤੇ ਲੇਟ ਤਾਂ ਨਹੀਂ ਹੋ ਗਿਆ, ਬੁੱਧ ਰਾਮ ਨੇ ਗੇਟ ਵੱਲ ਜਲਦੀ ਨਾਲ ਕਦਮ ਵਧਾਏ।

ਡਰਾਈਵਰ ਮਾਈਕਲ ਨੇ "ਸ਼ਿਕਾਮੋ ਬਾਬੂ, ਟਵੈਂਡੇਡੁਕਨੀ (ਬਾਬੂ ਜੀ ਨਮਸਕਾਰ, ਆਓ ਦੁਕਾਨ 'ਤੇ ਚੱਲੀਏ) ਆਖਿਆ ਤੇ ਬੁੱਧ ਰਾਮ ਨੇ ਵੀ ਉਸਨੂੰ "ਮਹਾਰਬਾ ਮਾਈਕਲ"(ਜਿਊਂਦਾ ਰਹਿ, ਮਾਈਕਲ) ਕਿਹਾ। ਬੁੱਧ ਚੰਦ ਨੇ ਇਕ ਵਾਰ ਫਿਰ ਘੜੀ 'ਤੇ ਵਕਤ ਵੇਖਿਆ। ਆਪਣੀ ਸੀਟ 'ਤੇ ਬੈਠ ਕੇ ਉਸਨੇ ਸਾਹਮਣੀ 'ਵਿੰਡ ਸਕਰੀਨ' ਦੇ ਸ਼ੀਸ਼ੇ 'ਚੋਂ ਬਾਹਰ ਝਾਕਿਆ। ਇਕ ਸਾਈਕਲ-ਸਵਾਰ ਕਾਰ ਦੇ ਸੱਜੇ ਪਾਸਿਉਂ ਅਗਾਂਹ ਨਿਕਲਣ ਵਾਸਤੇ ਆਪਣੀ ਸਾਈਕਲ ਤੇਜ਼-ਤੇਜ਼ ਚਲਾ ਰਿਹਾ ਸੀ। ਆਪਣੀ ਕਮਰ ਪਿੱਛੇ ਆਪਣੇ ਬੱਚੇ ਨੂੰ 'ਖਾਂਗਾ' (ਆਪਣੇ ਲੱਕ ਦੁਆਲੇ ਲਪੇਟੇ ਕੱਪੜੇ ਦੀ ਬੁਕਚੀ) ਵਿਚ ਬੰਨ੍ਹ ਅਤੇ ਸਬਜ਼ੀਆਂ ਵਾਲੀ ਟੋਕਰੀ ਆਪਣੇ ਸਿਰ 'ਤੇ ਟਿਕਾਏ ਹੋਏ ਇਕ ਜਵਾਨ ਔਰਤ ਬਾਰਿਸ਼ ਤੋਂ ਬਚਣ ਵਾਸਤੇ ਕਿਸੇ ਆਸਰੇ ਦੀ ਭਾਲ ਵਿਚ ਤੇਜ਼ ਕਦਮੀਂ ਦੌੜ ਰਹੀ ਸੀ।

ਬੁੱਧ ਰਾਮ ਦਾ ਧਿਆਨ ਆਪਣੇ ਸਤਿਗੁਰੂ 'ਤੇ ਕੇਂਦਰਿਤ ਸੀ। ਉਸਦਾ ਸਤਿਗੁਰੂ ਤੇ ਸੱਚਾ ਰੱਬ 'ਸੰਸਾਰ-ਪ੍ਰਸਿੱਧ ਸਿੱਖ ਧਰਮ ਦੇ ਬਾਨੀ'- ਗੁਰੂ ਨਾਨਕ ਦੇਵ ਜੀ- ਸਨ। ਬੁੱਧ ਰਾਮ ਰੂਹਾਨੀ ਸੰਪਰਕ ਰਾਹੀਂ ਅਕਸਰ ਹੀ ਉਨ੍ਹਾਂ ਪਾਸੋਂ ਸੇਧ ਤੇ ਸਲਾਹ ਪ੍ਰਾਪਤ ਕਰ ਲਿਆ ਕਰਦਾ ਸੀ। ਉਸਦਾ ਇਹ ਸੰਚਾਰ-ਸੰਪਰਕ ਰੂਹਾਨੀ ਹੁੰਦੇ ਹੋਏ ਵੀ ਪੂਰਨ ਨਿਸ਼ਚੇ ਤੇ ਵਿਸ਼ਵਾਸ ਵਾਲਾ ਸੀ। ਬੁੱਧ ਰਾਮ ਵਾਸਤੇ ਆਪਣੇ ਪ੍ਰਭੂ ਨਾਲ ਸੰਪਰਕ ਸਥਾਪਤ ਕਰਨਾ ਅਤੀ ਜ਼ਰੂਰੀ ਸੀ ਤਾਂਕਿ ਆਪਣੇ ਪਤੀ ਦੀ ਮੌਤ ਤੋਂ ਪਹਿਲੇ ਹੀ ਉਹਦੀ ਪਤਨੀ ਇਕ ਕੁਦਰਤੀ ਮੌਤ ਮਰਨ ਦੀ ਆਪਣੀ ਇੱਛਾ-ਪੂਰਤੀ ਦੀ ਪ੍ਰਾਪਤੀ ਕਰ ਸਕੇ। ਬੁੱਧ ਰਾਮ ਨੇ ਆਪਣੀ ਪਤਨੀ ਵੱਲੋਂ ਇਸ ਵਾਸਤੇ ਚੁੱਪ-ਚੁਪੀਤੇ ਇਕ ਆਸ ਪੂਰਨ ਅਰਦਾਸ ਕਰ ਦਿੱਤੀ- "ਸਤਿਗੁਰੂ ਜੀ, ਕਿਰਪਾ ਕਰਕੇ ਈਸਰੋ ਨੂੰ ਮੈਥੋਂ ਪਹਿਲਾਂ ਇਕ ਸ਼ਾਂਤਮਈ ਮੌਤ ਮਰਨ ਦਾ ਆਸ਼ੀਰਵਾਦ ਦਿਉ।" ਬਾਰਿਸ਼ ਹੋਰ ਤੇਜ਼ ਹੋ ਗਈ ਸੀ। ਫੀਅਟ ਕਾਰ ਦੇ ਦੋਵੇਂ ਵਾਈਪਰਜ਼ ਏਧਰੋਂ ਓਧਰ ਤੇ ਓਧਰੋਂ ਏਧਰ ਘੁੰਮਦੇ ਹੋਏ ਇਕ ਅਜੀਬ ਆਵਾਜ਼ ਪੈਦਾ ਕਰ ਰਹੇ ਸਨ। ਸ਼ੀਸ਼ੇ ਉੱਪਰ ਘਿਸਰਦੇ ਹੋਏ ਉਹ 'ਚਿਰਰਰ, ਚਿਰਰਰ' ਕਰ ਰਹੇ ਸਨ। ਇਸ ਆਵਾਜ਼ ਨੇ ਬੁੱਧ ਰਾਮ ਦੇ ਵਿਚਾਰਾਂ ਨੂੰ ਭੰਗ ਕਰ ਦਿੱਤਾ ਤੇ ਉਸਨੇ ਸਿਮਰਨ ਕਰਨਾ ਵਿਚਾਲੇ ਹੀ ਰੋਕ ਦਿੱਤਾ। ਵਾਈਪਰਜ਼ ਵੱਲ ਹੱਥ ਨਾਲ ਸਪਸ਼ਟ ਇਸ਼ਾਰਾ ਕਰਦੇ ਹੋਏ, ਉਸਨੇ ਡਰਾਈਵਰ ਨੂੰ ਉੱਚੀ ਆਵਾਜ਼ ਵਿਚ ਹੁਕਮ ਕੀਤਾ- "ਊਟਾ ਬਦਲਿਸ਼ਾ ਵਾਈਪਰਜ਼, ਨੂਨੂਆਇੰਮਪੀਆ।" (ਭਾਵ ਕਿ "ਵਾਈਪਰਜ਼ ਬਦਲ ਦੇ, ਨਵੇਂ ਖਰੀਦ ਕੇ ਲਗਵਾ ਲੈ।" ਡਰਾਈਵਰ ਨੇ ਸਿਰ ਹਿਲਾ ਕੇ ਜਵਾਬ ਦਿੱਤਾ- "ਸਾਵਾ ਬਾਬੂ" (ਭਾਵ ਕਿ "ਠੀਕ ਹੈ, ਬਾਬੂ!")। ਇਸ ਉਪਰੰਤ, ਬੁੱਧ ਰਾਮ ਆਪਣੀਆਂ ਅੱਖਾਂ ਬੰਦ ਕਰਕੇ ਪ੍ਰਭੂ ਦੇ ਨਾਮ ਸਿਮਰਨ ਵਿਚ ਮੁੜ ਲੀਨ ਹੋ ਗਿਆ ਜਿਸਨੂੰ ਉਸਨੇ ਦੁਕਾਨ ਤੇ ਪਹੁੰਚ ਕੇ ਹੀ ਸਮਾਪਤ ਕੀਤਾ।

ਬੁੱਧ ਰਾਮ ਨੇ ਆਪਣੇ ਆਪ ਨੂੰ ਕੰਮ ਵਿਚ ਵਿਅਸਤ ਕਰਨ ਦਾ ਯਤਨ ਕੀਤਾ। ਉਸਨੇ ਅਕਾਉਂਟ ਰਜਿਸਟਰ ਖੋਲ੍ਹਿਆ ਅਤੇ ਹੌਲੇ-ਹੌਲੇ ਸਟਾਕ ਨੋਟ ਕਰਦਾ ਰਿਹਾ। ਆਪਣੀ ਸੁਭਾਵਕ ਰੁਚੀ ਦੇ ਉਲਟ, ਅੱਜ ਉਸਨੇ ਦੁਕਾਨ ਵਿਚ ਮੌਜੂਦ ਸੌਦੇ ਦੇ ਸਟਾਕ ਨੂੰ ਅੱਧੇ-ਅਧੂਰੇ ਮਨ ਨਾਲ ਗਿਣਿਆਂ ਅਤੇ ਉਹਦਾ ਮਨ ਈਸਰੋ ਵਿਚ ਹੀ ਉਲਝਿਆ ਰਿਹਾ। ਉਸਦਾ ਧਿਆਨ 1947 ਦੇ ਉਸ ਸਮੇਂ ਵੱਲ ਚਲਾ ਗਿਆ ਜਦੋਂ ਉਨ੍ਹਾਂ ਨੇ ਜ਼ਿੰਦਗੀ ਦਾ ਇਹ ਸਫ਼ਰ ਸ਼ੁਰੂ ਕੀਤਾ ਸੀ। ਲਕੜੀ ਦੇ ਸਟੂਲ ਤੇ ਬੈਠ ਕੇ ਬੁੱਧ ਰਾਮ ਆਪਣੀ ਪਤਨੀ ਦੇ ਸਾਥ ਵਿਚ ਬਿਤਾਈ ਜ਼ਿੰਦਗੀ ਬਾਰੇ ਸੋਚਣ ਲੱਗਾ। ਉਨ੍ਹਾਂ ਦਾ ਦੰਪਤੀ ਸਫ਼ਰ ਉਸ ਵਰ੍ਹੇ ਦੀ 25 ਜਨਵਰੀ ਨੂੰ ਅਰੰਭ ਹੋਇਆ ਸੀ ਜਿਸ ਦਿਨ ਉੱਤਰੀ ਪੰਜਾਬ ਵਿਚ ਪੈਂਦੇ ਬਠਿੰਡਾ ਜ਼ਿਲੇ ਦੇ ਇਕ ਰਮਣੀਕ ਪਿੰਡ ਵਿਚ ਉਨ੍ਹਾਂ ਦਾ ਵਿਆਹ ਹੋਇਆ ਸੀ। ਉਮਰ ਪੱਖੋਂ ਆਪਣੇ ਸਾਰੇ ਭੈਣ-ਭਰਾਵਾਂ ਨਾਲੋਂ ਵੱਡਾ ਹੋਣ ਦੇ ਬਾਵਜੂਦ ਉਸਨੇ ਆਪਣਾ ਵਿਆਹ ਸਭ ਤੋਂ ਪਿੱਛੋਂ ਕਰਵਾਇਆ ਸੀ ਕਿਉਂਕਿ ਆਪਣੀਆਂ ਜ਼ਰੂਰਤਾਂ ਵੇਖਣ ਤੋਂ ਪਹਿਲਾਂ ਉਹ ਨਿਸ਼ਚਿਤ ਕਰਨਾ ਚਾਹੁੰਦਾ ਸੀ ਕਿ ਉਹਦਾ ਹਰੇਕ ਭੈਣ-ਭਰਾ ਚੰਗੀ ਤਰ੍ਹਾਂ ਅਬਾਦ ਹੋ ਜਾਵੇ। ਆਪਣੀ ਸ਼ਾਦੀ ਤੋਂ ਬਾਅਦ ਉਹ ਅਰੂਸ਼ਾ ਪਲਾਇਨ ਕਰ ਗਏ ਸਨ ਜੋ ਈਸਰੋ ਵਾਸਤੇ ਭਾਰਤ ਵਿਚਲੇ ਆਪਣੇ ਪਰਿਵਾਰਕ ਮਾਹੌਲ ਤੋਂ ਬਹੁਤ ਦੂਰ ਸੀ ਤੇ ਇਕ ਆਦਰਸ਼ਕ ਭਾਰਤੀ ਪਤਨੀ ਦੀ ਤਰ੍ਹਾਂ ਉਸਨੇ, ਬਿਨਾਂ ਕਿਸੇ ਸ਼ਿਕਵੇ ਜਾਂ ਨਾਂਹ-ਨੁਕਰ ਦੇ, ਹਮੇਸ਼ਾ ਹੀ ਬੁੱਧ ਰਾਮ ਦਾ ਸਾਥ ਦਿੱਤਾ ਸੀ।

"ਕਾਰਟਨ ਯਾ ਪਾਨਾਡੋਲ ਨਗਾਪੀ?" - "ਪੈਰਾਸੀਟਾਮੋਲ ਦੇ ਇਕ ਡਿੱਬੇ ਦੇ ਕਿੰਨੇ ਪੈਸੇ?" ਇਕ ਗਾਹਕ ਦਾ ਪ੍ਰਸ਼ਨ ਸੁਣ ਕੇ ਬੁੱਧ ਰਾਮ ਨੇ ਅੱਖਾਂ ਝਪਕੀਆਂ ਤੇ ਪੈਰਾਸੀਟਾਮੋਲ ਦੇ ਡੱਬੇ ਦੀ ਤਰਫ਼ ਇਸ਼ਾਰਾ ਕਰਦੀ ਹੋਈ ਗਾਹਕ ਦੀ ਉਂਗਲ ਦਾ ਪਿੱਛਾ ਕੀਤਾ ।

"ਨਾ ਨਗਾਪੀ ਯਾ ਭੀਘ-ਘ?" - "ਅਤੇ ਭੀਘ-ਘ ਦੇ ਇਕ ਡਿੱਬੇ ਦੀ ਕਿੰਨੀ ਕੀਮਤ ਹੈ?" (ਭੀਘ-ਘ ਇਕ ਕਿਸਮ ਦੀ Chewing Gum ਦਾ ਨਾਂ ਹੈ) "ਕਾਰਟਨ ਮੋਜਾ ਸ਼ਿਲਿੰਗ ਐਲਫੂ ਤਾਤੂ।"- "ਇਕ ਕਾਰਟਨ ਤਿੰਨ ਹਜ਼ਾਰ ਸ਼ਿਲਿੰਗ ਦਾ", ਬੁੱਧ ਰਾਮ ਨੇ ਜਵਾਬ ਦਿੱਤਾ।

"ਹਾਯਾ ਨਿਤੋਲੀ ਕਾਰਟਨ ਮਬਿਲੀਯਾ ਭੀਘ-ਘ."-"ਠੀਕ ਹੈ। ਮੇਰੇ ਵਾਸਤੇ ਭੀਘ-ਘ ਦੇ ਦੋ ਡਿੱਬੇ ਨਿਕਾਲ ਦਿਓ")-ਗਾਹਕ ਨੇ ਕਿਹਾ।

ਬੁੱਧ ਰਾਮ ਨੇ ਦੁਕਾਨ ਦੇ ਨੌਕਰ ਨੂੰ ਇਸ਼ਾਰਾ ਕੀਤਾ ਕਿ ਉਹ ਗਾਹਕ ਨੂੰ ਉਸਦਾ ਸੌਦਾ ਦੇ ਦੇਵੇ। ਹੁਣ ਉਸਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ ਤੇ ਆਰਾਮ ਕਰਨ ਵਾਸਤੇ ਦੁਕਾਨ ਦੇ ਕਾਊਂਟਰ 'ਤੇ ਆਪਣਾ ਸਿਰ ਟਿਕਾ ਦਿੱਤਾ। ਉਸ ਚਾਹਿਆ ਕਿ ਦੁਕਾਨ ਛੱਡ ਕੇ ਉਹ ਆਪਣੀ ਪਤਨੀ ਦੇ ਪਾਸ ਰੁਕਣ ਲਈ ਘਰ ਚਲਾ ਜਾਵੇ ਲੇਕਿਨ ਉਸਦੇ ਅਨੁਸ਼ਾਸਿਤ-ਆਪੇ ਨੇ ਉਹਦੇ ਇਸ ਵਿਚਾਰ 'ਤੋਂ ਉਸਨੂੰ ਵਰਜਿਆ। ਬੁੱਧ ਰਾਮ ਦਾ ਦਿਲ ਤੇ ਦਿਮਾਗ਼ ਆਪਸ ਵਿਚ ਲੜ ਰਹੇ ਸਨ। ਉਹ ਸਮਝਦਾ ਸੀ ਕਿ ਈਸਰੋ ਵਾਸਤੇ ਇਹ ਪ੍ਰਾਰਥਨਾ ਕਰਨੀ ਕਿ ਉਹ ਉਸ ਤੋਂ ਪਹਿਲਾਂ ਮਰ ਜਾਵੇ, ਬਿਲਕੁਲ ਸਹੀ ਸੀ- ਅਜਿਹਾ ਕਰਕੇ ਉਹ ਆਪਣੀ ਪਤਨੀ ਦੀ 'ਪਹਿਲਾਂ ਮਰਨ ਦੀ ਇੱਛਾ' ਪੂਰੀ ਕਰਨ ਵਿਚ ਉਸਦੀ ਮਦਦ ਹੀ ਤਾਂ ਕਰ ਰਿਹਾ ਸੀ। ਬੁੱਧ ਰਾਮ ਨੇ ਆਪਣੀ ਛਾਤੀ ਪਕੜ ਲਈ, ਪਰ ਉਹਦਾ ਦਿਲ ਈਸਰੋ ਤੋਂ ਵਿੱਛੜਨ ਵਾਸਤੇ ਤਿਆਰ ਨਹੀਂ ਸੀ।

ਪਿਛਲੇ ਦਿਨਾਂ ਵਿਚ ਬੁੱਧ ਰਾਮ ਉਸ ਸਮੇਂ ਬਾਰੇ ਸੋਚਦਾ ਰਿਹਾ ਜਿਹੜਾ ਉਸਨੇ ਆਪਣੀ ਪਤਨੀ ਈਸਰੋ ਦੇ ਸੰਗ-ਸਾਥ ਵਿਚ ਕਈ ਵਰ੍ਹਿਆਂ ਦੌਰਾਨ ਬਿਤਾਇਆ ਸੀ। ਉਸਨੂੰ ਯਾਦ ਆਇਆ ਕਿ ਕਿਵੇਂ ਪਹਿਲੇ-ਪਹਿਲ ਉਹ ਬਿਨਾਂ ਉਮੀਦ ਦੇ ਪ੍ਰਾਹੁਣਿਆਂ ਨੂੰ ਭੋਜਨ ਕਰਵਾਉਣ ਅਤੇ ਰਹਿਣ ਵਾਸਤੇ ਘਰ ਲੈ ਆਇਆ ਕਰਦਾ ਸੀ, ਪਰ ਉਹਦੀ ਪਤਨੀ ਈਸਰੋ ਨੇ ਅਜਿਹਾ ਕੁਝ ਕਦੇ ਨਹੀਂ ਸੀ ਕਿਹਾ- "ਮੈਂ ਥੱਕ ਚੁੱਕੀ ਹਾਂ!" ਜਾਂ "ਅਸੀਂ ਇਨ੍ਹਾਂ ਪ੍ਰਾਹੁਣਿਆਂ ਨੂੰ ਕਿੱਥੇ ਰੱਖਾਂਗੇ?" ਉਹਦਾ ਸਹਾਰਾ ਸਦਾ ਦਿਲੋਂ ਹੁੰਦਾ ਸੀ। ਉਸਨੇ ਤਾਂ ਬੁੱਧ ਰਾਮ ਦੇ ਭਰਾਵਾਂ ਦੀਆਂ ਰੌਲਾ-ਰੱਪਾ ਪਾਉਣ ਵਾਲੀਆਂ ਪਤਨੀਆਂ ਨੂੰ ਵੀ ਬਰਦਾਸ਼ਤ ਕਰ ਲਿਆ ਸੀ। ਉਨ੍ਹਾਂ ਦੇ ਪੁੱਤਰਾਂ-ਨੂੰਹਾਂ ਨਾਲ ਈਸਰੋ ਦੇ ਸ਼ਾਂਤਮਈ ਸਮਝੌਤਿਆਂ ਦੇ ਚਰਚੇ ਘਰ ਵਿਚ ਤਾਂ ਨਹੀਂ ਸਨ ਹੁੰਦੇ ਪਰ ਸਮਾਜ ਅੰਦਰ ਉਨ੍ਹਾਂ ਦੀ ਸਿਫ਼ਤ ਹਮੇਸ਼ਾ ਕੀਤੀ ਜਾਂਦੀ ਸੀ। ਸਮਾਂ ਜਿਵੇਂ ਜਿਵੇਂ ਅਗਾਂਹ ਵਧਦਾ ਜਾ ਰਿਹਾ ਸੀ, ਹੋਰ ਕਈ ਸੰਗੀਨ ਤੌਖਲੇ ਬੁੱਧ ਰਾਮ ਨੂੰ ਪ੍ਰੇਸ਼ਾਨ ਕਰ ਰਹੇ ਸਨ। ਈਸਰੋ ਦੀ ਇਸ ਇੱਛਾ ਵਿਚ ਉਸਦੀ ਸਹਾਇਤਾ ਕਰਨ ਨਾਲ ਕਿ 'ਉਹਦੀ ਕੁਦਰਤੀ ਮੌਤ ਜਲਦੀ ਆ ਜਾਵੇ', ਬੁੱਧ ਰਾਮ ਦੀਆਂ ਆਪਣੀਆਂ ਅਸੁਰੱਖਿਆਵਾਂ ਪ੍ਰਗਟ ਹੋ ਗਈਆਂ ਸਨ।-

ਕੀ ਮੈਂ ਈਸਰੋ ਨੂੰ ਆਪਣੇ ਤੋਂ ਪਹਿਲਾਂ ਮਰਨ ਦੇਣ ਵਾਸਤੇ ਆਪ ਤਿਆਰ ਹਾਂ?

ਕੀ ਈਸਰੋ ਨੇ ਭਰਪੂਰ ਜ਼ਿੰਦਗੀ ਜਿਊ ਲਈ ਹੈ?

ਜੇ ਮੈਂ ਉਹਦੀ ਇੱਛਾ-ਪੂਰਤੀ ਵਿਚ ਮਦਦ ਨਾ ਕਰਾਂ ਤਾਂ ਕੀ ਮੈਂ ਖ਼ੁਦਗ਼ਰਜ਼ ਬਣ ਰਿਹਾ ਹਾਂ?

ਈਸਰੋ ਬਿਨਾਂ ਮੇਰਾ ਜੀਵਨ ਕਿਵੇਂ ਗੁਜ਼ਰੇਗਾ?

ਸਦਾ ਲਈ ਉਹਦੇ ਚਲੇ ਜਾਣ ਪਿੱਛੋਂ ਕੀ ਮੈਨੂੰ ਕਿਸੇ ਹੋਰ ਸੰਗਿਨੀ ਦੇ ਸਹਾਰੇ ਦੀ ਜ਼ਰੂਰਤ ਹੋਵੇਗੀ?

ਬੁੱਧ ਰਾਮ ਆਪਣੇ ਮਨ 'ਚ ਪੈਦਾ ਹੋ ਰਹੇ ਉਪਰੋਕਤ ਸਾਰੇ ਪ੍ਰਸ਼ਨਾਂ ਬਾਰੇ ਵਿਚਾਰਦਾ ਰਿਹਾ। ਇਕ ਅਨਿਸ਼ਚਿਤਤਾ ਸਹਿਤ ਉਸਨੇ ਮਹਿਸੂਸ ਕੀਤਾ ਕਿ ਉਹਦੇ ਆਪਣੇ ਬੁਲੰਦ ਵਿਸ਼ਵਾਸ ਵਿਚ ਹੀ ਇਕ ਤਰੇੜ ਆ ਗਈ ਸੀ। ਉਹ ਜਾਣਦਾ ਸੀ ਕਿ ਅਜਿਹੇ ਸਾਰੇ ਸਵਾਲਾਂ ਨੂੰ ਆਪਣੇ ਸਤਿਗੁਰੂ ਦੇ ਸਨਮੁੱਖ ਰੱਖਣਾ ਹੀ ਬੇਹਤਰ ਹੋਵਗਾ। ਇਸ ਵਾਸਤੇ ਉਹ ਪਹਿਲਾਂ ਨਾਲੋਂ ਵੀ ਵਧੇਰੀ ਦ੍ਰਿੜ੍ਹਤਾ ਨਾਲ ਸਿਮਰਨ-ਯੁਕਤ ਅਰਦਾਸਾਂ ਕਰਨ ਲੱਗ ਪਿਆ। ਅੱਜਕਲ੍ਹ ਕੇਵਲ ਇਕ ਗੱਲ ਹੀ ਨਿਸ਼ਚਿਤ ਤੌਰ 'ਤੇ ਵਾਪਰ ਰਹੀ ਸੀ ਤੇ ਉਹ ਸੀ ਈਸਰੋ ਦਾ ਦੁਖਦਾਈ ਮੋਟਾਪਾ ਤੇ ਦਮਾ। ਉਹਦੇ ਦਮੇ ਦੇ ਦੌਰੇ ਪਹਿਲਾਂ ਨਾਲੋਂ ਵਧੇਰੀ ਵਾਰ ਵਾਪਰਨ ਸਦਕਾ ਵਧਦੇ ਹੀ ਜਾ ਰਹੇ ਸਨ। ਉਸਨੂੰ ਲਗਾਤਾਰ ਦਵਾਈ ਲੈਣ ਦੀ ਲੋੜ ਸੀ। ਉਸਨੂੰ ਰਾਤ ਦੇ ਸਮੇਂ ਸਹੀ ਨੀਂਦ ਵੀ ਨਹੀਂ ਸੀ ਆਉਂਦੀ। ਭਾਰੀ ਘਰਾੜਿਆਂ ਕਾਰਨ ਉਸਦਾ ਸਾਹ ਵਿਚ-ਵਿਚਾਲੇ ਕੁਝ ਸੈਕਿੰਡਾਂ ਜਾਂ ਮਿਨਟਾਂ ਵਾਸਤੇ ਰੁਕ ਵੀ ਜਾਂਦਾ ਸੀ ਜੋ ਖ਼ਤਰਨਾਕ ਸੀ।

ਈਸਰੋ ਅਕਸਰ ਬੁੱਧ ਰਾਮ ਨਾਲ ਪਹਿਲਾਂ ਇਕ ਬੱਚੇ ਦੀ ਤਰ੍ਹਾਂ ਜ਼ਿਦ ਕਰਨ ਲਗ ਜਾਂਦੀ ਤੇ ਉਪਰੰਤ ਉਸਨੂੰ ਇਕ ਮਾਂ ਦੀ ਤਰ੍ਹਾਂ ਹੁਕਮ ਦੇਣ ਲੱਗ ਪੈਂਦੀ। ਬੁੱਧ ਰਾਮ ਨੂੰ ਭਾਸਿਆ ਕਿ ਉਹਦੀ ਤਰ੍ਹਾਂ ਈਸਰੋ ਵੀ ਇਕ ਨਵੇਂ ਰਸਤੇ 'ਤੇ ਤੁਰੀ ਜਾ ਰਹੀ ਸੀ।

"ਅੱਜਕਲ੍ਹ ਤੁਸੀਂ ਚੰਗੀ ਤਰ੍ਹਾਂ ਖਾ-ਪੀ ਕਿਉਂ ਨਹੀਂ ਰਹੇ?" ਈਸਰੋ ਨੇ ਪੁੱਛਿਆ ਤੇ ਨਾਲ ਹੀ ਕਿਹਾ- "ਤੁਹਾਨੂੰ ਆਪਣੀ ਦੇਖਭਾਲ ਆਪ ਹੀ ਕਰਨੀ ਸਿੱਖਣੀ ਹੋਵੇਗੀ।" "ਮੈਂ ਖ਼ੂਬ ਖਾ-ਪੀ ਰਿਹਾ ਹਾਂ", ਬੁੱਧ ਰਾਮ ਨੇ ਈਸਰੋ ਦੇ ਸਵਾਲ ਦਾ ਜਵਾਬ ਸਬਰ ਸਹਿਤ ਦਿੱਤਾ। "ਤੁਹਾਨੂੰ ਮੇਰੀ ਯਾਦ ਸਤਾਇਆ ਕਰੇਗੀ, ਪਰੰਤੂ ਮੈਂ ਜਾਣਦੀ ਹਾਂ ਕਿ ਤੁਸੀਂ ਆਪਣੀ ਸੰਭਾਲ ਆਪ ਕਰ ਲਵੋਗੇ", ਈਸਰੋ ਉਸਨੂੰ ਅਕਸਰ ਰੋਜ਼ ਹੀ ਦਿਲਾਸਾ ਦੇਂਦੀ। "ਹਾਂ, ਮੈਂ ਆਪਣੀ ਦੇਖ-ਭਾਲ ਆਪ ਕਰ ਲਵਾਂਗਾ।" ਕਹਿ ਕੇ ਬੁੱਧ ਰਾਮ ਨੇ ਪਿਆਰ ਸਹਿਤ ਉਸਨੂੰ ਆਪਣੇ ਕਲਾਵੇ ਵਿਚ ਲੈ ਲਿਆ। "ਤੁਹਾਨੂੰ ਅਲਵਿਦਾ ਕਹਿਣਾ ਮੇਰੇ ਵਾਸਤੇ ਵੀ ਵੰਗਾਰ ਹੋਵੇਗੀ ਪਰੰਤੂ ਤੁਹਾਨੂੰ ਆਪਣੇ ਆਸ-ਪਾਸ ਵੇਖ ਕੇ ਮੈਂ ਆਪਣੇ ਆਪ ਨੂੰ ਖ਼ੁਸ਼ਕਿਸਮਤ ਸਮਝਦੀ ਹਾਂ", ਈਸਰੋ ਨੇ ਕਿਹਾ। ਆਪਣੀ ਪਤਨੀ ਨੂੰ ਖ਼ੁਸ਼ ਵੇਖ ਕੇ ਬੁੱਧ ਰਾਮ ਨੇ ਵੀ ਸੁੱਖ ਦਾ ਸਾਹ ਲਿਆ। ਘੱਟੋ-ਘੱਟ ਈਸਰੋ ਦੇ ਮਨ ਵਿਚ ਬੁੱਧ ਰਾਮ ਦੀਆਂ ਮਾਨਸਿਕ ਦੁਬਿਧਾਵਾਂ ਵਾਲੀਆਂ ਪਰੇਸ਼ਾਨੀਆਂ ਤਾਂ ਨਹੀਂ ਸਨ। ਬੁੱਧ ਰਾਮ ਨੂੰ ਇਹ ਸਚਾਈ ਮੰਨਣੀ ਹੀ ਪੈਂਦੀ ਸੀ ਕਿ ਈਸਰੋ ਪ੍ਰਤੀ ਉਹਦਾ ਪ੍ਰੇਮ ਇਕ ਖ਼ਾਸ ਤਾਂਘ ਅਤੇ ਉਸ ਉੱਪਰ ਨਿਸ਼ੰਗ ਨਿਰਭਰਤਾ ਸਹਿਤ ਉਬਾਲੇ ਖਾਂਦਾ ਸੀ। ਉਸਨੂੰ ਨਿਸ਼ਚਾ ਹੋ ਗਿਆ ਕਿ ਉਹ ਦੋਹਾਂ ਦੇ ਰਿਸ਼ਤੇ ਨੂੰ ਸਦੀਵੀ ਮੰਨ ਚੁੱਕਾ ਸੀ ਪਰ ਉਹ ਇਸ ਤੱਥ ਤੋਂ ਅਣਜਾਣ ਸੀ ਕਿ ਈਸਰੋ ਨੇ ਬੜੇ ਤਰੱਦਦ ਤੇ ਤਾਕਤ ਸਹਿਤ ਉਨ੍ਹਾਂ ਨੂੰ ਇਕ ਦੂਜੇ ਵਿਚ ਪਰੋਅ ਕੇ ਬੁਣ ਦਿੱਤਾ ਸੀ।

ਜਿਸ ਸ਼ਿੱਦਤ ਸਹਿਤ ਉਹ ਈਸਰੋ ਦੀਆਂ ਇੱਛਾਵਾਂ ਉਨ੍ਹਾਂ ਪਾਸ ਪੇਸ਼ ਕਰਦਾ ਆ ਰਿਹਾ ਸੀ, ਸਤਿਗੁਰੂ ਜੀ ਨਾਲ ਬੁੱਧ ਰਾਮ ਦੇ ਰੂਹਾਨੀ ਵਾਰਤਾਲਾਪ ਜਾਰੀ ਰਹੇ।

ਹਰ ਰੋਜ਼ ਜਾਗਣ ਉਪਰੰਤ, ਉਹ ਦੱਬੇ ਪੈਰੀਂ ਈਸਰੋ ਦੇ ਬਿਸਤਰ ਤਕ ਜਾ ਕੇ ਉਸਨੂੰ ਆਪਣੀਆਂ ਯਾਦਾਂ ਵਿਚ ਮਸਰੂਫ਼ ਕਰਨ ਦਾ ਯਤਨ ਕਰਦਾ। ਆਪਣੀ ਨੀਂਦ ਵਿਚ ਵੀ ਉਹ ਮੰਦਰਾਂ ਵਿਚ ਪੂਜਾ ਵਾਸਤੇ ਭੇਟ ਕੀਤੇ ਜਾਂਦੇ ਸਤਵਰਗ ਦੇ ਫੁੱਲਾਂ ਵਾਂਗ ਦਮਕਦੀ ਰਹਿੰਦੀ। ਉਹਦੇ ਬਿਸਤਰ ਪਾਸ ਖਲੋਅ ਕੇ ਉਹ ਈਸਰੋ ਦੇ ਮੁੱਖ-ਮੰਡਲ ਦੇ ਨਿਰਮਲ ਨੂਰ ਵਿਚ ਇਸ਼ਨਾਨ ਕਰਦਾ ਤੇ ਇੰਞ ਉਹਦੇ ਤੜਪਦੇ ਦਿਲ ਨੂੰ ਸਕੂਨ ਮਿਲਦਾ।

ਜਿਸ ਦਿਨ ਬੁੱਧ ਰਾਮ ਨੇ ਆਪਣੀ ਪਤਨੀ ਦੀ ਮੌਤ ਵਾਸਤੇ ਪਹਿਲੀ ਵਾਰ ਪ੍ਰਾਰਥਨਾ ਕੀਤੀ ਸੀ, ਉਸ ਤੋਂ ਦੋ ਮਹੀਨੇ ਬਾਅਦ, ਈਸਰੋ ਬਿਸਤਰ 'ਤੇ ਪੈ ਗਈ। ਉਹਦੀ ਭੁੱਖ ਲਗਪਗ ਮਰ ਹੀ ਗਈ ਸੀ ਤੇ ਉਹਦਾ ਸਾਦਾ, ਹਲਕਾ ਭੋਜਨ ਉਸਨੂੰ ਬਿਸਤਰ 'ਤੇ ਹੀ ਦਿੱਤਾ ਜਾਂਦਾ ਸੀ। ਬੁੱਧ ਰਾਮ ਦੀ ਅੰਦਰੂਨੀ ਸ਼ਕਤੀ ਡਗਮਗਾਉਣ ਲੱਗ

ਪਈ। ਹੁਣ ਉਹ ਈਸਰੋ ਦੀ ਡਾਂਟ-ਡਪਟ ਤੇ ਬੱਚਿਆਂ ਵਾਲੇ ਲਾਡ-ਪਿਆਰ ਲਈ ਵੀ ਸਹਿਕਣ ਲੱਗ ਪਿਆ। ਹੁਣ ਈਸਰੋ ਬਹੁਤ ਘੱਟ ਬੋਲਦੀ ਸੀ ਤੇ ਬੁੱਧ ਰਾਮ ਆਪਣੇ ਦਿਲ ਨੂੰ ਸਕੂਨ ਪ੍ਰਦਾਨ ਕਰਨ ਵਾਲੀ ਉਹਦੀ ਆਵਾਜ਼ ਸੁਣਨ ਨੂੰ ਵੀ ਤਰਸਦਾ। ਉਸਨੇ ਮਹਿਸੂਸ ਕੀਤਾ ਕਿ ਸਤਿਗੁਰੂ ਜੀ ਨੇ ਉਸਨੂੰ ਦੋ ਮਹੀਨੇ ਦਾ ਸੁਖਦਾਇਕ ਸਮਾਂ ਦੇ ਦਿੱਤਾ ਸੀ ਤਾਂਕਿ ਈਸਰੋ ਦੀ ਸੰਸਾਰ ਤੋਂ ਰੁਖ਼ਸਤ ਇਕ ਅਕਸਮਾਤ ਸਦਮਾ ਨਾ ਬਣੇ। ਇਸ ਕਿਰਪਾ ਵਾਸਤੇ ਉਹ ਆਪਣੇ ਸਤਿਗੁਰੂ ਜੀ ਪ੍ਰਤੀ ਰਹਿੰਦੇ ਜੀਵਨ ਤਕ ਕ੍ਰਿਤੱਗ ਸੀ ਅਤੇ ਇਸ ਅਹਿਸਾਨ ਵਾਸਤੇ ਦਿਲੋਂ ਧੰਨਵਾਦ ਕਰਦੇ ਹੋਏ ਉਸਨੇ ਫਿਰ ਸਤਿਗੁਰੂ ਦਾ ਧਿਆਨ ਧਰਿਆ। ਇਸ ਸਮੇਂ ਹੀ ਈਸਰੋ ਨੇ ਆਪਣੀ ਦੂਸਰੀ ਇੱਛਾ ਜ਼ਾਹਰ ਕੀਤੀ। ਈਸਰੋ ਦੀ ਆਵਾਜ਼ ਪਤਲੀ ਸੀ ਅਤੇ ਆਪਣੀ ਗੱਲ ਪੂਰਨ ਵਿਸ਼ਵਾਸ ਨਾਲ ਕਹਿਣ ਵਿਚ ਉਸਨੂੰ ਕਠਿਨਾਈ ਹੋ ਰਹੀ ਸੀ। ਬੁੱਧ ਰਾਮ ਨੇ ਉਸਦੀ ਝਿਝਕ ਤੇ ਮੁਸ਼ਕਿਲ ਨੂੰ ਭਾਂਪ ਲਿਆ ਸੀ ਤੇ ਉਹ ਉਸਦੇ ਨਜ਼ਦੀਕ ਬੈਠਣ ਵਾਸਤੇ ਅਗਾਂਹ ਵਧਿਆ। ਈਸਰੋ ਦੀ ਪਿੱਠ ਨੂੰ ਸਹਿਜੇ-ਸਹਿਜੇ ਸਹਿਲਾਉਂਦੇ ਹੋਏ ਉਸਨੇ ਪੁੱਛਿਆ- "ਤੈਨੂੰ ਕਿਹੜੀ ਗੱਲ ਪ੍ਰੇਸ਼ਾਨ ਕਰ ਰਹੀ ਹੈ? "ਮੈਂ... ਮੈਂ ਆਪਣੇ ਮਰਨ ਸਮੇਂ ਆਪਣੀਆਂ ਅੱਖਾਂ ਤੇ ਗੁਰਦੇ ਦਾਨ ਕਰਨਾ ਚਾਹੁੰਦੀ ਹਾਂ।" ਇਹ ਸੁਣਦੇ ਸਾਰ ਉਹ ਅੱਗ-ਬਬੂਲਾ ਹੋ ਕੇ ਉੱਠ ਖਲੋਤਾ ਤੇ ਬੜੇ ਜ਼ੋਰ ਨਾਲ ਗਰਜਿਆ, " ਨਹੀਂ, ਨਾ, ਕਦੇ ਨਹੀਂ!" ਗੁੱਸੇ ਵਿੱਚ ਉਹ ਘੁੰਮਣ ਲੱਗ ਪਿਆ ਤੇ ਸੋਚਦਾ ਰਿਹਾ ਕਿ ਉਹਦੀ ਪਤਨੀ ਆਪਣਾ ਦਿਮਾਗ਼ੀ ਸੰਤੁਲਨ ਖੋਹ ਬੈਠੀ ਹੈ। ਈਸਰੋ ਚੁੱਪਚਾਪ ਡੁਸਕਣ ਲੱਗ ਪਈ। ਆਪਣੇ ਗੁੱਸੇ ਨੂੰ ਠੰਢਾ ਕਰਨ ਵਾਸਤੇ ਬੁੱਧ ਰਾਮ ਨੇ ਕੁਝ ਪਾਣੀ ਗਟਕਿਆ। "ਈਸਰੋ, ਅਜਿਹਾ ਅਸੰਭਵ ਹੈ!" ਮਾਯੂਸੀ ਸਹਿਤ ਬੁੱਧ ਰਾਮ ਨੇ ਨਾਂਹ-ਵਾਚਕ ਸੁਰ ਵਿਚ ਆਪਣਾ ਸਿਰ ਫੇਰਿਆ। "ਪਰ ਮੈਂ ਤਾਂ ਸੱਚੀਂ ਅਜਿਹਾ (ਦਾਨ ਕਰਨਾ) ਚਾਹੁੰਦੀ ਹਾਂ। ਇਹ ਮੇਰੀ ਇਕ ਜ਼ਰੂਰਤ ਹੈ", ਈਸਰੋ ਨੇ ਆਪਣੀ ਮੰਗ ਰੱਖੀ। ਆਪਣੇ ਦੁਪੱਟੇ ਨਾਲ ਉਸਨੇ ਆਪਣੇ ਅੱਥਰੂ ਪੂੰਝੇ। "ਈਸਰੋ, ਅਜਿਹਾ ਕਰਨਾ ਸਹੀ ਨਹੀਂ ਹੈ।" ਬੁੱਧ ਰਾਮ ਨੇ ਬੋਲਣਾ ਜਾਰੀ ਰੱਖਿਆ- "ਮੈਂ ਚਾਹੁੰਦਾ ਹਾਂ ਕਿ ਤੂੰ ਸ਼ਾਨ ਸਹਿਤ ਜਾਵੇਂ ਪਰ...ਮੈਂ ਇਹ ਨਹੀਂ ਕਰ ਸਕਦਾ।" "ਇਹ ਕੰਮ (ਅੰਗ-ਦਾਨ) ਕਰਨ ਨਾਲ ਮੇਰੀ ਸ਼ਾਨ ਘਟੇਗੀ ਨਹੀਂ", ਈਸਰੋ ਨੇ ਸਮਝਾਇਆ। "ਪਰ ਅਜਿਹਾ ਕਰਨ ਨਾਲ ਤੇਰੇ ਪੁਨਰ-ਜਨਮ ਨੂੰ ਨੁਕਸਾਨ ਪਹੁੰਚੇਗਾ", ਬੁੱਧ ਰਾਮ ਨੇ ਕਿਹਾ। " ਜੇ ਅਸੀਂ ਆਪਣੇ ਸਰੀਰ ਦੇ ਕੁਝ ਅੰਗਾਂ ਬਗ਼ੈਰ ਮਰਦੇ ਹਾਂ ਤਾਂ ਅਸੀਂ ਅਗਲੇ ਜਨਮ ਵਿਚ ਉਨ੍ਹਾਂ ਅੰਗਾਂ ਤੋਂ ਬਿਨਾਂ ਪੈਦਾ ਹੋ ਸਕਦੇ ਹਾਂ।" "ਜੇ ਮੈਨੂੰ ਪੁਨਰ ਜਨਮ ਚਾਹੀਦਾ ਹੀ ਨਾ ਹੋਵੇ ਜਾਂ ਸ਼ਾਇਦ ਮੈਂ ਇਕ ਫੁੱਲ ਦੇ ਰੂਪ ਵਿਚ ਵਾਪਸ ਆ ਜਾਵਾਂ, ਤਦ ਤਾਂ ਮੈਨੂੰ ਇਨਸਾਨੀ ਅੰਗਾਂ ਦੀ ਜ਼ਰੂਰਤ ਹੀ ਨਹੀਂ ਹੋਵੇਗੀ।" ਈਸਰੋ ਨੇ ਆਪਣੇ ਪਤੀ ਵੱਲ ਬੜੀ ਹੁਸ਼ਿਆਰੀ ਨਾਲ ਤੱਕਿਆ। ਬੁੱਧ ਰਾਮ ਨਿਸਫ਼ਲ ਹੋ ਕੇ ਨਿਰੁੱਤਰ ਹੋ ਗਿਆ ਸੀ। ਉਹ ਕੁਝ ਹੋਰ ਕਹਿਣ ਹੀ ਵਾਲਾ ਸੀ ਕਿ ਈਸਰੋ ਨੇ ਉਹਦਾ ਹੱਥ ਪਕੜ ਲਿਆ ਤੇ ਆਪਣਾ ਪੂਰਾ ਤਾਣ ਲਾ ਕੇ ਮਰੋੜਿਆ। ਉਹਦੀਆਂ ਕਮਜ਼ੋਰ ਅੱਖੀਆਂ ਬੁੱਧ ਰਾਮ ਦੀਆਂ ਅੱਖਾਂ ਨਾਲ ਮਿਲੀਆਂ ਤੇ ਉਸਨੇ ਉਪਰੋਕਤ ਪਰਮਾਣ ਸਹਿਤ ਬੇਨਤੀ ਕੀਤੀ, "ਕਿਰਪਾ ਕਰਕੇ ਮੈਨੂੰ ਅਜਿਹਾ ਕਰਨ ਦਿਉ।"

ਬੁੱਧ ਰਾਮ ਨੇ ਆਪਣੀ ਪਤਨੀ ਦੀਆਂ ਉਦਾਸ ਅੱਖਾਂ ਵਿਚ ਨਿਆਸਰਾ ਤੇ ਮਜਬੂਰ ਹੋ ਕੇ ਤੱਕਿਆ ਅਤੇ ਕਿਹਾ, " ਸੌਰੀ- ਮੈਨੂੰ ਖ਼ਿਮਾ ਕਰ।"

ਨਿਰੰਤਰ ਚਾਰ ਦਿਨ ਝੱਖੜ ਤੇ ਹੜ੍ਹ ਲਿਆਉਣ ਵਾਲੀ ਬਾਰਿਸ਼ ਹੁੰਦੀ ਰਹੀ। ਹਰ ਰੋਜ਼ ਈਸਰੋ ਬੁੱਧ ਰਾਮ ਨੂੰ ਅਰਜ਼ਾਂ ਕਰਦੀ ਰਹੀ ਪਰ ਉਹ ਉਸਦੀ ਬੇਨਤੀ ਨੂੰ ਮੰਨਣੋਂ ਇਨਕਾਰੀ ਰਿਹਾ। ਉਹ ਹਠੀ ਤੇ ਅੜੀਅਲ ਬਣਿਆ ਰਿਹਾ। ਨਿਸ਼ਚੇ ਹੀ, ਦੇਵਤੇ ਵੀ ਉਸ ਵਾਂਗ ਆਉਣ ਵਾਲੀ ਜੁਦਾਈ 'ਤੇ ਸੋਗ ਮਨਾ ਰਹੇ ਸਨ; ਪੰਛੀ ਵੀ ਗ਼ਮਗੀਨ ਸੁਰ ਤੇ ਮੱਧਮ ਆਵਾਜ਼ਾਂ ਵਿਚ ਸੋਗੀ ਸ਼ਬਦ ਗਾ ਰਹੇ ਸਨ ਅਤੇ ਉਸਨੇ ਹਰ ਜਗਹ ਉਦਾਸੀ ਦਾ ਆਲਮ ਪੱਸਰਿਆ ਹੀ ਮਹਿਸੂਸ ਕੀਤਾ। ਈਸਰੋ ਦੀ ਖ਼ੁਰਾਕ ਹੁਣ ਨਾਂ-ਮਾਤਰ ਰਹਿ ਗਈ ਸੀ ਤੇ ਉਹ ਵੀ ਕੇਵਲ ਤਰਲ ਹੀ ਸੀ ਜਿਸ ਕਾਰਨ ਉਸਦਾ ਸਰੀਰ ਕਮਜ਼ੋਰ ਹੋ ਗਿਆ ਸੀ। ਬੁੱਧ ਰਾਮ ਦੀਆਂ ਅਰਦਾਸਾਂ ਤੇ ਬੰਦਗ਼ੀ ਨੇ ਹੁਣ ਹੋਰ ਮਜ਼ਬੂਤ ਤੇ ਦਲੇਰ ਰੂਪ ਧਾਰ ਲਿਆ। ਹੁਣ ਉਹ ਸਿਮਰਨ ਦੀ ਗਹਿਰਾਈ ਵਿਚ ਜਾ ਕੇ ਇਹ ਜਾਨਣਾ ਚਾਹੁੰਦਾ ਸੀ ਕਿ ਆਪਣੀਆਂ ਅੱਖਾਂ ਤੇ ਗੁਰਦੇ ਦਾਨ ਕਰਕੇ, ਜਾਣ ਦੀ ਜ਼ਰੂਰਤ ਪਿੱਛੇ ਈਸਰੋ ਦਾ ਅਤੀ-ਡੂੰਘਾ ਉਦੇਸ਼ ਕੀ ਸੀ। ਉਸਨੂੰ ਇਹ ਚਿੰਤਾ ਖਾਈ ਜਾ ਰਹੀ ਸੀ ਕਿ ਜੇਕਰ ਈਸਰੋ ਦੀਆਂ ਅੱਖਾਂ ਦਾਨ ਵਿਚ ਦੇ ਦਿੱਤੀਆਂ ਗਈਆਂ ਤਾਂ ਕਿਧਰੇ ਉਹ ਪੁਨਰ-ਜਨਮ ਸਮੇਂ ਅੱਖਾਂ ਤੋਂ ਅੰਨ੍ਹੀ ਤਾਂ ਨਹੀਂ ਹੋਵੇਗੀ? ਜੇਕਰ ਉਹ ਅਪਾਹਜ ਹੀ ਜੰਮ ਪਈ ਤਾਂ ਕੀ ਹੋਵੇਗਾ? ਕੀ ਆਪਣੇ ਸਰੀਰ ਦੇ ਅੰਗ ਦਾਨ ਕਰਨ ਵਿਚ ਉਹਦੀ ਕੋਈ ਖ਼ੁਦਗ਼ਰਜ਼ੀ ਤਾਂ ਨਹੀਂ ਛੁਪੀ ਹੋਈ? ਕੀ ਈਸਰੋ ਵੱਲੋਂ ਕੀਤਾ ਗਿਆ ਅੰਗ-ਦਾਨ ਉਹਦੇ ਕਰਮਾਂ ਦੀ ਜਮਾਂ-ਪੂੰਜੀ ਵਿਚ ਕੋਈ ਵਾਧਾ ਕਰੇਗਾ? ਕੀ ਅਜਿਹੀ ਕੋਈ ਸੰਭਾਵਨਾ ਹੈ ਕਿ ਉਹਦੇ ਇਸ ਦਾਨ ਕਾਰਨ ਉਸਨੂੰ ਇਕ ਬਿਹਤਰ ਪੁਨਰ-ਜਨਮ ਮਿਲੇ? ਬੁੱਧ ਰਾਮ ਨੇ ਮਹਿਸੂਸ ਕੀਤਾ ਕਿ ਆਪਣੀ ਅਰਧਾਂਗਨੀ ਦੀ 'ਇਕ ਆਦਰਸ਼ਕ ਮੌਤ ਮਰਨ ਦੀ ਇੱਛਾ' ਪੂਰੀ ਕਰਨ ਵਿਚ ਮਦਦ ਕਰਨਾ ਆਸਾਨ ਨਹੀਂ ਬਲਕਿ ਬਹੁਤ ਹੀ ਕਠਿਨ ਕਾਰਜ ਹੈ।

ਬੁੱਧ ਰਾਮ ਨੇ ਆਪਣਾ ਗੁੱਸਾ ਪ੍ਰੇਸ਼ਾਨ ਕਰਨ ਵਾਲੀਆਂ ਆਪਣੀਆਂ ਨੂੰਹਾਂ 'ਤੇ ਕੱਢਿਆ ਅਤੇ ਮਨ ਹੀ ਮਨ ਆਪਣੀ ਵਿਸ਼ਵਾਸ-ਪਰਣਾਲੀ ਵਿਚ ਆਪਣੇ ਅਕੀਦੇ ਦਾ ਵਿਸ਼ਲੇਸ਼ਣ ਕਰਦੇ ਹੋਏ ਬਗ਼ੀਚੇ ਦੀ ਗਿੱਲੀ ਮਿੱਟੀ ਉੱਪਰ ਆਪਣੇ ਪੈਰ ਪਟਕ ਪਟਕ ਕੇ ਮਾਰਦਾ ਰਿਹਾ। ਲਾਗੇ ਹੀ ਤਿੱਖੀਆਂ ਕਿਲਕਾਰੀਆਂ ਮਾਰ ਰਹੇ ਬੱਚਿਆਂ ਨੂੰ ਉਹ ਓਥੋਂ ਕੱਢ ਦੇਣਾ ਚਾਹੁੰਦਾ ਸੀ ਜਿਹੜੇ ਉਹਦੀ ਸੋਚ-ਵਿਚਾਰ ਵਿਚ ਖਲਲ ਪਾ ਰਹੇ ਸਨ। ਉਹ ਆਪਣੇ ਸਤਿਗੁਰੂ ਪਾਸੋਂ ਸੇਧ ਪ੍ਰਾਪਤ ਕਰਨ ਵਾਸਤੇ ਵਿਆਕੁਲ ਸੀ। ਕਈ ਵਾਰ ਉਹ ਲੰਮੀ ਚੁੱਪ ਧਾਰ ਕੇ ਆਪਣੀ ਰੂਹ ਦੀਆਂ ਗਹਿਰਾਈਆਂ ਨੂੰ ਖੋਜਦੇ ਹੋਏ ਅੰਤਰਲੀਨਤਾ ਵਿਚ ਡੁੱਬ ਜਾਂਦਾ ਸੀ। ਉਹ ਆਪਣੇ ਮਨੋਭਾਵਾਂ 'ਤੇ ਤਰਕ ਕਰਦਾ ਅਤੇ ਆਪਣੀ ਜ਼ਮੀਰ ਅਥਵਾ ਅੰਤਰਆਤਮਾ ਨੂੰ ਟਕੋਰਦਾ ਰਹਿੰਦਾ। ਉਹ ਦਿਨ ਵਿਚ ਦੋ ਵਕਤ ਯੋਗ-ਅਭਿਆਸ ਵੀ ਕਰਦਾ ਅਤੇ ਰੋਜ਼ਾਨਾ ਇਕ ਵਕਤ ਦਾ ਉਪਵਾਸ ਵੀ ਰੱਖਦਾ। ਉਸਨੇ ਆਪਣੇ ਕੰਮ 'ਤੇ ਜਾਣਾ ਵੀ ਛੱਡ ਦਿੱਤਾ। ਇਕ ਦਿਨ ਉਹ ਆਪਣੇ ਇਕ ਪੁਰਾਣੇ ਜਾਣਕਾਰ ਨੂੰ ਮਿਲਿਆ ਜਿਹੜਾ ਆਪਣਾ ਗੁਰਦਾ ਬਦਲਵਾ ਚੁੱਕਾ ਸੀ। ਬੁੱਧ ਰਾਮ ਨੇ ਉਸ ਆਦਮੀ ਦੀ ਖੁਸ਼ਗਵਾਰ ਤੇ ਮਜ਼ੇਦਾਰ ਜ਼ਿੰਦਗੀ ਨੂੰ ਬੜੇ ਗਹੁ ਨਾਲ ਵੇਖਿਆ। ਹੁਣ ਉਸਨੂੰ ਪ੍ਰਤੱਖ ਗਿਆਨ ਹੋ ਗਿਆ ਕਿ ਈਸਰੋ ਦੀ ਕਿਸੇ ਹੋਰ ਦੇ ਜੀਵਨ ਨੂੰ ਬਚਾਉਣ ਦੀਆਂ ਤੀਬਰ ਭਾਵਨਾਵਾਂ ਵਾਕਿਆ ਹੀ ਸਰੇਸ਼ਠ ਹਨ ਅਤੇ ਇਸ ਗਿਆਨ ਨੇ ਉਸਨੂੰ ਇਕ ਨਵੀਂ ਆਸ ਪ੍ਰਦਾਨ ਕੀਤੀ। ਇਹੀ ਤਾਂ ਉਹ ਸੇਧ ਅਥਵਾ ਦਿਸ਼ਾ-ਨਿਰਦੇਸ਼ ਸੀ ਜਿਸਦੀ ਭਾਲ ਉਹ ਕਈ ਦਿਨਾਂ ਤੋਂ ਕਰਦਾ ਆ ਰਿਹਾ ਸੀ।

25 ਜਨਵਰੀ 1989 ਦਾ ਦਿਨ ਫਿੱਕਾ ਜਿਹਾ ਚੜ੍ਹਿਆ, ਪਰ

ਬੁੱਧ ਰਾਮ ਦੱਬੇ-ਪੈਰੀਂ ਈਸਰੋ ਦੇ ਬਿਸਤਰ ਤਕ ਇਕ ਖੁੱਲ੍ਹੀ ਮੁਸਕਰਾਹਟ ਲੈ ਕੇ ਪਹੁੰਚਿਆ ਅਤੇ ਉਸਨੇ ਆਪਣੀ ਪਤਨੀ ਨੂੰ ਗਲਵੱਕੜੀ ਪਾ ਲਈ। ਉਸਨੇ ਲਾਲ ਗੁਲਾਬ ਦਾ ਇਕ ਫੁੱਲ ਈਸਰੋ ਦੇ ਕੰਨ ਪਿੱਛੇ ਟੰਗ ਦਿੱਤਾ। ਈਸਰੋ ਬਹੁਤ ਖ਼ੁਸ਼ ਹੋਈ। ਉਨ੍ਹਾਂ ਦੀ ਸ਼ਾਦੀ ਦੀ ਸਾਲਗਿਰਾਹ ਸਮੇਂ ਫੁੱਲਾਂ ਤੇ ਸੌਗਾਤਾਂ ਦੀ ਸ਼ਮੂਲੀਅਤ ਪਹਿਲਾਂ ਕਦੇ ਨਹੀਂ ਸੀ ਹੋਈ। ਈਸਰੋ ਵਾਸਤੇ ਬੁੱਧ ਰਾਮ ਦਾ ਇਹ ਪਹਿਲਾ ਗੁਲਾਬ ਸੀ। "ਮੇਰੀ ਪਿਆਰੀ ਈਸਰੋ, ਸਾਲਗਿਰਾਹ ਮੁਬਾਰਕ!" ਖੁਸ਼ੀ ਦੀ ਮਾਰੀ ਈਸਰੋ ਕੁਝ ਬੋਲ ਨਾ ਸਕੀ, ਇਸ ਕਰਕੇ ਉਸਨੇ ਆਪਣੇ ਪਤੀ ਦਾ ਹੱਥ ਚੁੰਮ ਕੇ ਆਪਣੇ ਅੰਤਰੀਵ ਪਿਆਰ ਦਾ ਇਜ਼ਹਾਰ ਕੀਤਾ। ਈਸਰੋ ਦਾ ਚਿਹਰਾ ਦਿਨ ਵਾਂਗ ਚਿੱਟਾ ਹੋ ਗਿਆ ਸੀ ਤੇ ਹੁਣ ਉਹਦੇ ਸਾਹ ਵੀ ਔਖੇ ਤੇ ਭਾਰੀ ਹੋ ਗਏ ਸਨ। ਉਹ ਦੋਵੇਂ ਇਕ ਦੂਸਰੇ ਦੀਆਂ ਅੱਖਾਂ ਵੱਲ ਲਗਾਤਾਰ ਵੇਂਹਦੇ ਰਹੇ ਜੋ ਨਦੀਆਂ ਵਾਂਗ ਵਹਿ ਰਹੀਆਂ ਸਨ। ਉਨ੍ਹਾਂ ਦਾ ਸਦੀਵੀ ਵਿਛੋੜਾ ਹੁਣ ਹੋ ਕੇ ਹੀ ਰਹਿਣਾ ਸੀ। ਬੁੱਧ ਰਾਮ ਨੇ ਉਹਦੇ ਹੱਥ ਆਪਣੇ ਹੱਥਾਂ ਵਿਚ ਫੜੀ ਰੱਖੇ। ਇਸ ਸਮੇਂ ਉਹਦੀ ਛਾਤੀ ਦਰਦ-ਵਿਛੋੜੇ ਦੇ ਕੰਡਿਆਂ ਨਾਲ ਭਰੀ ਪਈ ਸੀ ਜਿਹੜੇ ਉਹਦੇ ਹਿਰਦੇ ਨੂੰ ਵਿੰਨ੍ਹ ਰਹੇ ਸਨ। ਉਹ ਪੂਰਾ ਤਾਣ ਲਾ ਰਿਹਾ ਸੀ ਕਿ ਈਸਰੋ ਦੀ ਰੂਹ ਨੂੰ ਆਪਣੀ ਰੂਹ ਨਾਲੋਂ ਅਲਹਿਦਾ ਨਾ ਹੋਣ ਦੇਵੇ। ਉਸਨੇ ਮਹਿਸੂਸ ਕੀਤਾ ਕਿ ਉਹ ਅਹਿਸਤਾ ਅਹਿਸਤਾ ਜੁਦਾ ਹੁੰਦੀ ਜਾ ਰਹੀ ਸੀ ਅਤੇ ਉਹਦੀ ਪਕੜ ਚੋਂ ਨਿਕਲ ਰਹੀ ਸੀ, ਕੇਵਲ ਕੁਝ ਆਖ਼ਰੀ ਧਾਗੇ ਹੀ ਬਾਕੀ ਬਚੇ ਸਨ।

ਅਚਾਨਕ ਹੀ ਹਵਾ ਸਾਫ਼ ਹੋ ਗਈ ਤੇ ਇਕ ਤੇਜ਼ ਰੁਮਕਦੀ ਪੌਣ ਨੇ ਬੁੱਧ ਰਾਮ ਤੇ ਈਸਰੋ ਦੇ ਕਮਰੇ ਦੀ ਖਿੜਕੀ ਵਿਚੋਂ ਦੀ ਪ੍ਰਵੇਸ਼ ਕੀਤਾ ਜਿਸਨੇ ਈਸਰੋ ਦੇ ਚਿਹਰੇ ਉੱਪਰ ਆਏ ਕੁਝ ਵਾਲਾਂ ਨੂੰ ਬਖੇਰ ਦਿੱਤਾ। ਉਸਦੇ ਨੱਕ ਵਿਚ ਪਈ ਨਥਨੀ ਲਿਸ਼ਕ ਉੱਠੀ। ਓਸੇ ਸਮੇਂ ਉਸਦਾ ਪੁੱਤਰ ਕਮਰੇ ਅੰਦਰ ਆਇਆ। ਬੁੱਧ ਰਾਮ ਨੇ ਉਸਨੂੰ ਇਸ਼ਾਰੇ ਨਾਲ ਸਮਝਾਇਆ ਕਿ ਉਹ ਸਾਰੇ ਪਰਿਵਾਰ ਅਤੇ ਪਰਿਵਾਰਕ ਡਾਕਟਰ ਨੂੰ ਵੀ ਬੁਲਾ ਲਿਆਵੇ। ਉਸਨੂੰ ਇਨ੍ਹਾਂ ਸਾਰਿਆਂ ਦੇ ਆਸਰੇ ਦੀ ਜ਼ਰੂਰਤ ਪਵੇਗੀ।

"ਸਤਿਨਾਮੁ ਵਾਹਿਗੁਰੂ, ਸਤਿਨਾਮੁ ਵਾਹਿਗੁਰੂ", ਬੁੱਧ ਰਾਮ ਈਸਰੋ ਵਾਸਤੇ ਧੀਮੀ ਸੁਰ ਵਿਚ ਰੱਬ ਦਾ ਸਿਮਰਨ ਕਰਨ ਲੱਗਾ। ਹੁਣ ਉਹ ਸਦੀਵੀ ਨੀਂਦ ਸੌਂ ਗਈ ਸੀ ਅਤੇ ਉਹਦੀ ਆਤਮਾ ਨੇ ਉਹਦੀ ਦੇਹ 'ਚੋਂ ਨਿਕਲ ਹੀ ਜਾਣਾ ਸੀ। ਬੁੱਧ ਰਾਮ ਦੇ ਦਿਲ ਨੇ ਉਨ੍ਹਾਂ ਆਖ਼ਰੀ ਗੰਢਾਂ ਨੂੰ ਵੀ ਖੋਲ੍ਹ ਦਿੱਤਾ ਜਿਨ੍ਹਾਂ ਨੇ ਉਸਨੂੰ ਈਸਰੋ ਦੀ ਰੂਹ ਨਾਲ ਬੰਨ੍ਹ ਕੇ ਰੱਖਿਆ ਹੋਇਆ ਸੀ ਅਤੇ ਇਸਨੂੰ ਸਦਾ ਵਾਸਤੇ ਆਜ਼ਾਦ ਕਰ ਦਿੱਤਾ। ਪਰੰਤੂ ਉਸਨੇ ਈਸਰੋ ਦੇ ਸਰੀਰ ਨੂੰ ਅਜੇ ਵੀ ਮਜ਼ਬੂਤੀ ਨਾਲ ਪਕੜ ਕੇ ਰੱਖਿਆ ਹੋਇਆ ਸੀ। ਇਕ ਅਜੀਬ ਜਿਹੀ ਜ਼ਰੂਰਤ ਉਸ ਉੱਪਰ ਭਾਰੂ ਹੋ ਗਈ ਸੀ। ਇਸ ਜ਼ਰੂਰਤ ਵਾਸਤੇ ਕੋਈ ਦੁਰਾਡੀ ਸ਼ਕਤੀ, ਇਕ ਰੱਬੀ ਰਜ਼ਾ, ਉਸਨੂੰ ਮਜਬੂਰ ਕਰ ਰਹੀ ਸੀ। ਇਹ ਸ਼ਕਤੀ ਹੁਣ ਉਹਦੇ ਅੰਦਰ ਹੀ ਅੰਦਰ ਵਧਣੀ ਅਰੰਭ ਹੋ ਗਈ ਸੀ ਜਿਵੇਂ ਕਿ ਇਹ ਈਸਰੋ ਦੀ ਦੇਹ ਵਿਚੋਂ ਨਿਕਲ ਕੇ ਬੁੱਧ ਰਾਮ ਦੇ ਦਿਲ ਅੰਦਰ ਪ੍ਰਵੇਸ਼ ਕਰ ਗਈ ਹੋਵੇ। ਇਹ ਸ਼ਕਤੀ ਇਕ ਜੰਗਲੀ ਫੁੱਲ ਦੀ ਤਰ੍ਹਾਂ ਵਧ-ਫੁਲ ਰਹੀ ਸੀ ਜਿਸ ਦੀਆਂ ਮਜ਼ਬੂਤ ਜੜ੍ਹਾਂ ਭਰੋਸੇ ਤੇ ਆਸ ਦੀ ਧਰਤੀ ਵਿਚ ਗੱਡੀਆਂ ਹੋਈਆਂ ਸਨ। ਇਹ ਸ਼ਕਤੀ ਇਸ ਵਿਸ਼ਵਾਸ ਦਾ ਪ੍ਰਗਟਾਵਾ ਸੀ ਕਿ ਈਸਰੋ ਦੇ ਸਰੀਰ ਦੇ ਅੰਗਾਂ ਦਾ ਦਾਨ ਘੱਟ ਤੋਂ ਘੱਟ ਦੋ ਹੋਰ ਆਤਮਾਵਾਂ ਨੂੰ ਜ਼ਿੰਦਗੀ ਪ੍ਰਦਾਨ ਕਰੇਗਾ।

ਬੁੱਧ ਰਾਮ ਆਪਣੇ ਬਾਕੀ ਪਰਿਵਾਰ ਨੂੰ ਸੰਬੋਧਨ ਹੋਇਆ - "ਮੈਂ ਫ਼ੈਸਲਾ ਕਰ ਲਿਆ ਹੈ ਕਿ ਮੈਂ ਈਸਰੋ ਦੀ ਅੰਤਿਮ ਇੱਛਾ ਪੂਰੀ ਕਰਾਂਗਾ", ਉਸਨੇ ਇਕਸਾਰਤਾ ਵਾਲੇ ਲਹਿਜ਼ੇ ਵਿਚ ਐਲਾਨ ਕੀਤਾ। "ਉਸ ਦੀਆਂ ਅੱਖਾਂ ਅਤੇ ਗੁਰਦੇ ਦਾਨ ਕੀਤੇ ਜਾਣਗੇ।" ਇਹ ਕਹਿ ਕੇ ਉਸਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ ਤੇ ਆਸ ਕੀਤੀ ਕਿ ਉਸਦੇ ਇਸ ਫ਼ੈਸਲੇ ਨਾਲ ਈਸਰੋ ਦੀ ਆਤਮਾ ਨੂੰ ਖ਼ੁਸ਼ੀ ਹੋਈ ਹੋਵੇਗੀ। "ਸਤਿਨਾਮੁ ਵਾਹਿਗੁਰੂ, ਪ੍ਰਮਾਤਮਾ ਹੈਰਾਨਕੁਨ ਕਰਨ ਵਾਲਾ ਸੱਚ ਹੈ"- ਸਾਰੇ ਪਰਿਵਾਰ ਨੇ ਮਿਲ ਕੇ ਗਾਇਆ। ਬੁੱਧ ਰਾਮ ਨੇ ਫ਼ੋਨ ਚੁੱਕਿਆ। ਉਸਨੇ ਹਸਪਤਾਲ ਦਾ ਨੰਬਰ ਘੁਮਾਇਆ ਤੇ ਆਪਣੇ ਪਰਿਵਾਰਕ ਡਾਕਟਰ ਨੂੰ ਬੇਨਤੀ ਕੀਤੀ ਕਿ ਉਹ ਇਸ ਫ਼ਰਜ਼ ਨੂੰ ਪੂਰਾ ਕਰੇ। (ਮਨ ਹੀ ਮਨ) ਬੁੱਧ ਰਾਮ ਨੇ ਡਾਕਟਰ ਨੂੰ ਟੈਲੀਫ਼ੋਨ ਰਾਹੀਂ ਕਈਆਂ ਨਾਲ ਸੰਪਰਕ ਕਰਦੇ ਹੋਏ ਵੇਖਿਆ। ਤੇਜ਼ੀ ਨਾਲ ਬਦਲਦੇ ਹੋਏ ਘਟਨਾਕ੍ਰਮ ਦੀਆਂ ਘੰਟੀਆਂ ਉਹਦੇ ਦਿਮਾਗ਼ ਵਿਚ ਵੱਜਣ ਲੱਗੀਆਂ- ਇਕ ਅੰਤਿਮ ਸਾਲਗਿਰਾਹ; ਇਕ ਆਤਮਿਕ ਜੀਵਨ ਸਾਥੀ ਨੂੰ ਅਲਵਿਦਾ ਕਹਿਣਾ; ਇਕ ਸ਼ਾਨਾਂਮੱਤੀ ਮੌਤ; ਅਣਜਾਣ ਵਿਅਕਤੀਆਂ ਦੀ ਜਾਨ ਬਚਾਉਣਾ; ਇਕ ਨਵਾਂ ਅਨੁਭਵ; ਇਕ ਆਤਮਿਕ ਸੰਤੁਸ਼ਟੀ। "ਕੋਈ ਨਾ ਕੋਈ ਤਾਂ ਅਵੱਸ਼ ਹੀ ਲੋੜਵੰਦ ਹੋਵੇਗਾ", ਬੁੱਧ ਰਾਮ ਨੇ ਚੁੱਪ-ਚੁਪੀਤੇ ਤਰਕ-ਸੰਗਤ ਢੰਗ ਨਾਲ ਸੋਚਿਆ। "ਕੋਈ ਅਤੀ ਦੁਖੀ, ਅਤੀ ਜ਼ਰੂਰਤਮੰਦ, ਕੋਈ ਅਜਿਹਾ ਵਿਅਕਤੀ ਜੋ ਈਸਰੋ ਦੇ ਅੰਗਾਂ ਨੂੰ ਪ੍ਰਾਪਤ ਕਰਨ ਉਪਰੰਤ ਹਮੇਸ਼ਾ ਹੀ ਉਨ੍ਹਾਂ ਦੀ ਕਦਰ ਕਰਦਾ ਰਹੇ।" ਈਸਰੋ ਨੂੰ ਖ਼ੂਬਸੂਰਤ ਮੌਤ ਪ੍ਰਾਪਤ ਹੋਈ ਸੀ। ਬੁੱਧ ਰਾਮ ਨੇ ਮਨ ਹੀ ਮਨ ਅਜਿਹੇ ਦੁਖ਼ੀ ਆਦਮੀ ਦੀ ਖ਼ੁਸ਼ੀ ਬਾਰੇ ਸੋਚਿਆ ਜਿਸ ਨੂੰ ਇਹ ਸਮਾਚਾਰ ਮਿਲਿਆ ਹੋਵੇਗਾ ਕਿ ਉਸਨੂੰ ਦਾਨ ਵਿਚ ਗੁਰਦੇ ਮਿਲ ਰਹੇ ਹਨ। ਉਸਨੇ ਇਕ ਜਵਾਨ ਮਸਾਈ (ਪੂਰਬੀ ਅਫ਼ਰੀਕਨ ਨਸਲ ਦੇ ਇਕ ਕਬੀਲੇ ਦੇ ਲੋਕਾਂ ਦਾ ਪਰਚਲਤ ਨਾਂ) ਲੜਕੇ ਦਾ ਖ਼ਿਆਲ ਕੀਤਾ ਜੋ ਧੁੱਪ ਸੇਕਦੇ ਹੋਏ ਆਪਣੇ ਪਸ਼ੂਆਂ ਦੀ ਦੇਖਭਾਲ ਈਸਰੋ ਦੀਆਂ ਅੱਖਾਂ ਦੁਆਰਾ ਕਰ ਰਿਹਾ ਸੀ। ਬੁੱਧ ਰਾਮ ਬਹੁਤ ਆਸਵੰਦ ਸੀ ਕਿ ਇਕ ਦਿਨ ਉਸ ਲੜਕੇ ਨਾਲ ਮਿਲਾਪ ਜ਼ਰੂਰ ਹੋਵੇਗਾ।

**ਮੋਬਾ: ਅਨੁਵਾਦਕ-9599120028**

**ਪੰਜਾਬੀ ਭਾਸ਼ਾ ਦੇ ਸੰਕਟ...**

**(ਸਫਾ 13 ਦੀ ਬਾਕੀ)**

ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਸਵਾਲ ਨੂੰ ਅਜੋਕੇ ਪੰਜਾਬ ਦੇ ਚੱਲਣ ਢੰਗ ਦੇ ਅਧਿਐਨ ਨਾਲ ਜੋੜ ਕੇ ਨਵੇਂ ਕਿਸਮ ਨਾਲ ਸੋਚਣ ਦੀ ਲੋੜ ਹੈ ਕਿ ਕਿਸ ਤਰ੍ਹਾਂ ਪੰਜਾਬੀ ਸਾਹਿਤ, ਸੱਭਿਆਚਾਰ, ਗਿਆਨ ਅਤੇ ਵਿਗਿਆਨ ਨੂੰ ਵਿਕਸਤ ਕਰਨ ਲਈ ਨਿੱਜੀ ਪੱਧਰ ਤੋਂ ਲੈ ਕੇ ਸੰਸਥਾਵਾਂ ਦੇ ਪੱਧਰ ਤੱਕ ਕਾਰਜ ਕੀਤੇ ਜਾਣ। ਇਹ ਹਕੀਕਤ ਹੈ ਕਿ ਮਾਂ-ਬੋਲੀ ਵਿੱਚ ਦਿੱਤੀ ਸਿੱਖਿਆ ਤੋਂ ਬਿਨਾਂ ਸਮਾਜ ਸਹੀ ਰਸਤੇ ਉੱਪਰ ਅਗਾਂਹ ਨਹੀਂ ਵਧ ਸਕਦਾ ਕਿਉਂਕਿ ਜੇ ਇੱਕ ਵਾਰੀ ਦੂਸਰੀ ਭਾਸ਼ਾ ਆਪਣੀ ਤਾਕਤ ਸਥਾਪਿਤ ਕਰ ਲਵੇ ਤਾਂ ਹੌਲੀ ਹੌਲੀ ਸਦੀਆਂ ਦਾ ਵਿਰਸਾ ਅਤੇ ਵਿਰਾਸਤ ਖਤਮ ਹੋ ਜਾਂਦਾ ਹੈ। ਅੱਜ ਲੋੜ ਹੈ ਕਿ ਅਸੀਂ ਮੌਜੂਦਾ ਦਿਸ਼ਾ ਬਦਲਣ ਲਈ ਹਰ ਤਰ੍ਹਾਂ ਦੀ ਵਿੱਦਿਅਕ ਸੰਸਥਾ ਵਿੱਚ ਪੰਜਾਬੀ ਭਾਸ਼ਾ ਨੂੰ ਲਾਗੂ ਕਰਾਉਣ ਲਈ ਕਦਮ ਪੁੱਟੀਏ। ਪੰਜਾਬ ਦੇ ਸੱਭਿਆਚਾਰ ਅਤੇ ਵਿਰਸੇ ਨੂੰ ਸਮਝਦੇ ਹੋਏ ਸਕੂਲ ਖੇਤਰ ਵਿੱਚ ਨਵੀਆਂ ਪਹਿਲ-ਕਦਮੀਆਂ ਲਈ ਆਪਣੀ ਦਿਸ਼ਾ ਅਤੇ ਦਸ਼ਾ ਬਦਲੀਏ।

**ਮੋਬਾ: 9815115429**

–ਅਮਰ ਭਾਰਤੀ



# ਪੰਜਾਬੀ ਸੂਬਾ ਤੇ ਅਸੀਂ ਪੰਜਾਬੀ

**(ਭਾਰਤ ਦੀ ਰਾਜਧਾਨੀ ਦਿੱਲੀ ਵਿਚ ਕਿਸੇ ਸਮੇਂ ਪੰਜਾਬੀ ਭਾਸ਼ਾ ਵਿਚ ਛੱਪਣ ਵਾਲਾ ਇਕੋ ਇਕ ਰੋਜ਼ਾਨਾ ਅਖਬਾਰ ਸੀ–'ਨਵਾਂ ਹਿੰਦੁਸਤਾਨ'। ਜਿਸਦੇ ਮੁਖ ਸੰਪਾਦਕੀ ਲੇਖਕ ਸਨ ਸਾਡੇ ਮਾਣਯੋਗ ਚਾਚਾ ਜੀ ਡਾ. ਅਮਰ ਭਾਰਤੀ। ਸਾਲ–1965–66 ਵਿਚ ਪੰਜਾਬ ਦੀ ਸਿਆਸਤ ਨੇ 'ਪੰਜਾਬੀ ਸੂਬਾ' ਦੇ ਸੰਦਰਭ ਵਿਚ ਜਿਹੜੇ ਪੈਂਤੜੇ ਦਿਖਾਏ ਉਨ੍ਹਾਂ ਪੈਂਤੜਿਆਂ ਨੂੰ ਡਾ. ਅਮਰ ਭਾਰਤੀ ਨੇ ਦੇਸ਼ ਦੀ ਅਖੰਡਤਾ, ਕੌਮੀ ਏਕਤਾ ਅਤੇ ਧਾਰਮਕ ਸਹਿਹੋਂਦ ਨੂੰ ਖਤਰਾ ਦਸਦਿਆਂ ਕਈ ਇਕ ਸੰਪਾਦਕੀ ਲੇਖ ਲੜੀ ਰੂਪ ਵਿਚ ਰੋਜ਼ਨਾ 'ਨਵਾਂ ਹਿੰਦੁਸਤਾਨ' ਵਿਚ ਪ੍ਰਕਾਸ਼ਤ ਕੀਤੇ ਸਨ। ਉਹਨਾ ਸੰਪਾਦਕੀ ਲੇਖਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਕ ਕਿਤਾਬਚੇ ਰੂਪ ਵਿਚ ਵੀ ਸੰਗ੍ਰਹਿ ਕੀਤਾ ਗਿਆ ਸੀ। ਇਹਨਾ ਦਿਨਾਂ ਵਿਚ ਚੰਡੀਗੜ੍ਹ ਨੂੰ ਮੁੱਦਾ ਬਣਾ ਕੇ ਕੁਝ ਉਹੋ ਜਿਹੀ ਸਿਆਸਤ ਪੰਜਾਬ ਅਤੇ ਹਰਿਆਣਾ ਵਿਚ ਭਖੀ ਹੋਈ ਹੈ। ਸੋ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਵਾਸਤੇ ਉਸ ਸਮੇਂ ਪ੍ਰਕਾਸ਼ਤ ਹੋਏ ਸੰਪਾਦਕੀ ਲੇਖਾਂ ਨੂੰ ਮੁੜ ਲੜੀਵਾਰ ਪ੍ਰਕਾਸ਼ਤ ਕਰਨ ਜਾ ਰਹੇ ਹਾਂ। ਤਾਕਿ ਸਾਡੇ ਸਿਆਸੀ ਲੀਡਰ ਬੀਤੇ ਇਤਿਹਾਸ ਦਾ ਸ਼ੀਸ਼ਾ ਨਾਲੋ–ਨਾਲ ਦੇਖ ਸਕਣ ਅਤੇ 'ਵਰਤਮਾਨ ਹਿੰਦੁਸਤਾਨ' ਦੇ ਪਾਠਕ ਵੀ ਜਾਣੂ ਹੋ ਸਕਣ –ਸਰਬ ਸ਼ਕਤੀਮਾਨ)**

## ਇਕ ਅਕਾਲੀ ਪਤਰਕਾਰ ਦਾ ਦ੍ਰਿਸ਼ਟੀਕੋਣ

**(28 ਅਕਤੂਬਰ 1965)**

ਅਜੀਤ ਦੇ ਸੰਪਾਦਕ ਨੇ ਸਾਡੀ ਇਕ ਬੁਨਿਆਦੀ ਗੱਲ ਮੰਨ ਲਈ ਹੈ ਕਿ ''ਹਰਿਆਨਵੀ (ਬਾਂਗਰੂ) ਪੰਜਾਬੀ ਦੀ ਇਕ ਉਪ ਭਾਸ਼ਾ ਹੀ ਸੀ। .... ਇਹ ਪੰਜਾਬੀ ਤੇ ਹਿੰਦੁਸਤਾਨੀ ਦਾ ਮਿਲਗੋਭਾ ਹੈ।''

ਸੁਭਾਅ ਤੇ ਰਹਿਣੀ ਬਾਰੇ ਇਨ੍ਹਾਂ ਦਾ ਸਾਡੇ ਨਾਲ ਮਤ–ਭੇਦ ਹੈ। ਪਰ ਮੈਂ ਯਾਦ ਕਰਵਾ ਦਿਆਂ ਕਿ ਪੋਠੋਹਾਰ, ਝੰਗ, ਅੰਮ੍ਰਿਤਸਰ ਤੇ ਅੰਬਾਲੇ ਦੇ ਲੋਕਾਂ ਦੇ ਸੁਭਾਵਾਂ ਅਤੇ ਰਹਿਣੀ ਬਹਿਣੀ ਵਿਚ ਪਰਸਪਰ ਤੌਰ ਤੇ ਜਿੰਨਾ ਫਰਕ ਹੈ–ਹਰਿਆਣੇ ਤੇ ਕੇਂਦਰੀ ਪੰਜਾਬ ਵਿਚ ਉਸ ਤੋਂ ਵਧ ਨਹੀਂ। ਪੰਜਾਬ ਦਾ ਜੱਟ ਤੇ ਹਰਿਆਣੇ ਦਾ ਜਾਟ ਇਕੋ ਲੜਾਕੂ ਚਰਿਤਰ ਦੇ ਮਾਲਕ ਹਨ।

ਜਦੋਂ ਬੁਨਿਆਦੀ ਤੇ ਇਤਿਹਾਸਕ ਤੌਰ ਤੇ ਐਡੀਟਰ ਅਜੀਤ ਨੇ ਹਰਿਆਣਵੀ ਨੂੰ ਪੰਜਾਬੀ ਦੀ ਹੀ ਇਕ ਉਪਭਾਸ਼ਾ ਮੰਨ ਲਿਆ ਤਾਂ ਫਿਰ ਸਵਾਲ ਉਠਦਾ ਹੈ ਕਿ ਆਖਰ ਹਰਿਆਣੇ ਨਾਲੋਂ ਅੱਡ ਹੋ ਕੇ ਪੰਜਾਬੀ ਸੂਬਾ ਬਣਾਉਣ ਦੀ ਲੋੜ ਕਿਉਂ ਪੈ ਗਈ? ਇਸ ਸਵਾਲ ਦਾ ਜਵਾਬ ਇਹਨਾਂ ਨੇ ਆਪੇ ਹੀ ਇਹ ਦਿਤਾ ਹੈ ਕਿ ਹਰਿਆਣੇ ਦੇ ਲੋਕ ਆਰਿਯਾ ਸਮਾਜੀ ਹਨ ਤੇ ਆਰੀਯਾ ਸਮਾਜ ਪਰਤਾਪ ਮਿਲਾਪ ਦੇ ਐਡੀਟਰਾਂ ਮਾਲਿਕਾਂ ਦੇ ਫਿਰਕੂ ਅਸਰ ਹੇਠ ਆਣ ਕੇ ਆਪਣੇ ਆਪ ਨੂੰ ਹਿੰਦੀ ਵਾਲੇ ਮੰਨ ਲਿਆ ਹੈ। ਪੰਜਾਬੀ ਵਾਲੇ ਨਹੀਂ ਮੰਨਿਆ। ਉਹ ਆਪਣੀ ਹਰਿਆਣਵੀ ਨੂੰ ਪੰਜਾਬੀ ਦੀ ਉਪ ਭਾਸ਼ਾ ਨਹੀਂ ਮੰਨਦੇ।

ਸਾਡਾ ਸਵਾਲ ਇਹ ਹੈ ਕਿ ਜੇ ਆਰੀਯਾ ਸਮਾਜ ਤੇ ਪਰਤਾਪ ਮਿਲਾਪ ਦੇ ਐਡੀਟਰਾਂ ਮਾਲਕਾਂ ਦੀ ਫਿਰਕਾਪ੍ਰਸਤੀ ਦੇ ਜਾਲ ਵਿਚ ਫਸ ਕੇ ਹਰਿਆਣੇ ਦੇ ਲੋਕ ਇਕ ਇਤਿਹਾਸਕ ਗਲਤੀ ਕਰ ਰਹੇ ਹਨ ਤਾਂ ਤੁਸੀਂ ਆਪਣਾ ਪੰਜਾਬੀ ਦਾ ਨਿਰਪੱਖ ਸੰਪਾਦਕੀ ਧਰਮ ਛੱਡ ਕੇ ਉਸ ਗਲਤੀ ਨੂੰ ਹੋਰ ਵਡੇਰੀ ਕਿਉਂ ਬਣਾ ਰਹੇ ਓ? ਤੁਹਾਡੇ ਵਿਚ ਵੀ ਜੇ ਮਿਲਾਪ ਪਰਤਾਪ ਤੇ ਆਰੀਯਾ ਸਮਾਜ ਦੀ ਫਿਰਕਾ ਪ੍ਰਸਤੀ ਦੀ ਪ੍ਰਤੀਕ੍ਰਿਯਾ ਵਜੋਂ ਜਵਾਬੀ ਫਿਰਕਾਪ੍ਰਸਤੀ ਉਭਰ ਆਵੇ ਤਾਂ ਪੰਜਾਬ ਦਾ ਬੁਨਿਆਦੀ ਅਡੋਲ ਚਰਿਤਰ ਕਿਥੇ ਖਲੋਵੇਗਾ? ਇਕ ਸੰਪਾਦਕ ਬੁਨਿਆਦੀ ਤੌਰ ਤੇ ਸਭ ਪਾਰਟੀਆਂ, ਮਜ਼ਹਬਾਂ ਤੇ ਸਭ ਤਰ੍ਹਾਂ ਦੀ ਤੰਗ ਨਜ਼ਰੀ ਤੋਂ ਉਪਰ ਹੁੰਦਾ ਹੈ। ਉਹ ਮਨੁੱਖ ਦੀਆਂ ਨਿਰੋਲ ਰੂਹਾਨੀ ਕਦਰਾਂ ਤੇ ਇਤਿਹਾਸ ਦਾ ਸਜਗ ਪਹਿਰੇਦਾਰ ਹੁੰਦਾ ਹੈ। ਉਸ ਦਾ ਧਰਮ ਹੈ ਕਿ ਉਹ ਲੋਕਾਂ ਨੂੰ ਬਾਰ ਬਾਰ ਅਸਲੀ ਤਸਵੀਰ ਤੋਂ ਜਾਣੂ ਕਰਵਾਉਂਦਾ ਰਹੇ। ਪਰ ਸੰਪਾਦਕ ਅਜੀਤ ਤੰਗ ਨਜ਼ਰ ਫਿਰਕਾਪ੍ਰਸਤੀ ਦੇ ਅਸਰ ਹੇਠ ਕਿਉਂ ਭਟਕ ਗਏ? ਉਹ ਸੂਬੇ ਦੇ ਹੱਕ ਵਿਚ ਜਾਂ ਵਿਰੋਧ ਦੀ ਫਿਰਕਾਪ੍ਰਸਤੀ ਦੀ ਇਕ ਧਿਰ ਕਿਉਂ ਬਣ ਖਲਤੇ ਹਨ? ਕੀ ਹਰਿਆਣੇ ਵਾਲਿਆਂ ਦੇ ਇਹ ਆਖਣ ਨਾਲ ਕਿ ਉਹਨਾਂ ਦੀ ਜ਼ਬਾਨ ਪੰਜਾਬੀ ਦੀ ਉਪ–ਭਾਸ਼ਾ ਬਾਂਗਰੂ ਨਹੀਂ, ਇਤਿਹਾਸ ਦੀ ਸਚਾਈ ਬਦਲ ਸਕਦੀ ਹੈ? ਜੇ ਪੰਜਾਬ ਦੇ ਹਿੰਦੂ ਤੰਗ ਨਜ਼ਰ ਫਿਰਕੂ ਰਾਹਬਰਾਂ ਦੇ ਜਾਲ ਵਿਚ ਫਸਕੇ ਇਹ ਆਖਣ ਕਿ ਉਨ੍ਹਾਂ ਦੀ ਜ਼ਬਾਨ ਪੰਜਾਬੀ ਨਹੀਂ ਸਗੋਂ ਹਿੰਦੀ ਹੈ ਤਾਂ ਕੀ ਇਸ ਗੱਲ ਨੂੰ ਉਹ ਲੋਕ ਵੀ ਇਤਿਹਾਸਕ ਮੰਨ ਲੈਣ ਜਿਹਨਾਂ ਨੂੰ ਪਤਾ ਹੈ ਕਿ ਇਤਿਹਾਸਕ ਤੌਰ ਤੇ ਇਹ ਗਲ ਗਲਤ ਹੈ। ਉਨ੍ਹਾਂ ਨੂੰ ਤਾਂ ਆਪਣੇ ਧਰਮ ਤੇ ਹੀ ਕਾਇਮ ਰਹਿਣਾ ਚਾਹੀਦਾ ਹੈ। ਨਾਕਿ ਆਪ ਹੀ ਜਵਾਬੀ ਫਿਰਕਾਪ੍ਰਸਤੀ ਦਾ ਸ਼ਿਕਾਰ ਹੋਕੇ ਦੂਸਰਿਆਂ ਦੀ ਗਲਤੀ ਨੂੰ ਹੀ ਇਤਿਹਾਸਕ ਮਰਯਾਦਾ ਦੇਣ ਵਿਚ ਜੁਟ ਜਾਣਾ ਚਾਹੀਦਾ ਹੈ!

ਪੰਜਾਬੀ ਪਤਰਕਾਰੀ ਅਜੇ ਮਸਾਂ ਸਿਰ ਚੁਕਣ ਲੱਗੀ ਹੈ। ਇਸ ਨੂੰ ਨਰੋਈ ਅਗਵਾਈ ਅਤੇ ਨਰੋਈਆਂ ਲੀਹਾਂ ਦੀ ਲੋੜ ਹੈ। ਪੰਜਾਬੀ ਪਤਰਕਾਰੀ ਨੂੰ ਉਸ ਮਾਂ ਵਰਗੀ ਅਗਵਾਈ ਦੀ ਲੋੜ ਹੈ ਜਿਹੜੀ ਪੁਤ ਦੇ ਕਪੁਤ ਹੋ ਜਾਣ ਤੇ ਵੀ ਆਪ ਮਾਂ ਤੋਂ ਕੁਮਾਂ ਨਹੀਂ ਬਣ ਸਕਦੀ।

ਖੈਰ, ਅਜੀਤ ਦੇ ਐਡੀਟਰ ਸਾਹਿਬ ਨੂੰ ਅਸੀਂ ਇਹ ਗੱਲ ਬਹੁਤੇ ਜ਼ੋਰ ਨਾਲ ਨਹੀਂ ਆਖ ਸਕਦੇ ਕਿਉਂਕਿ ਉਹਨਾਂ ਨੇ ਆਪਣੇ ਆਪ ਨੂੰ ਇਕ ਖਾਸ ਫਿਰਕੇ ਨਾਲ ਜੋੜਿਆ ਹੋਇਆ ਹੈ ਪਰ ਉਪਰੋਕਤ ਸਵਾਲ ਜੇ ਅਸੀਂ ਕਮਿਊਨਿਸਟ ਪਾਰਟੀ ਕੋਲੋਂ ਪੁਛੀਏ– ਕਿ ਹਰਿਆਣੇ ਦੀ ਬਾਂਗਰੂ ਜ਼ਬਾਨ ਤਾਂ ਪੰਜਾਬੀ ਦੀ ਹੀ ਇਕ ਉਪ–ਭਾਸ਼ਾ ਹੈ ਤਦ ਤੁਸੀਂ ਕਿਸ ਆਧਾਰ ਉੱਤੇ ਹਰਿਆਣੇ ਨਾਲੋਂ ਅੱਡ ਇਕ ਪੰਜਾਬੀ ਸੂਬਾ ਬਣਾਉਣਾ ਚਾਹੁੰਦੇ ਓ ਤਾਂ ਇਸ ਦਾ ਕੀ ਜਵਾਬ ਹੈ? ਕੀ ਕਮਿਊਨਿਸਟ ਵੀ ਐਡੀਟਰ ਅਜੀਤ ਦੀ ਭਾਸ਼ਾ ਵਿਚ ਇਹੋ ਕਹਿਣਗੇ ਕਿ 'ਇਨ੍ਹਾਂ ਗੱਲਾਂ ਦਾ ਅਸਰ ਹੁੰਦਾ ਰਿਹਾ ਤੇ ਹਰਿਆਣੇ ਦੇ ਲੋਕ ਆਰੀਯਾ ਸਮਾਜੀਆਂ ਦੇ ਜਾਲ ਵਿਚ ਫਸ ਕੇ ਆਪਣੇ ਆਪ ਨੂੰ ਹਿੰਦੀ ਵਾਲੇ ਹੀ ਸਮਝਦੇ ਰਹੇ। ਉਹ ਸਿੱਖਾਂ ਦੇ ਵਿਰੋਧੀ ਬਣਾ ਦਿੱਤੇ ਗਏ। ਹੁਣ ਪੰਜਾਬੀ ਵਿਰੁਧ ਇੰਨਾ ਪਰਚਾਰ ਹੋ ਗਇਆ ਹੈ ਕਿ ਉਹ ਆਪਣੀ ਭਾਸ਼ਾ ਨੂੰ ਪੰਜਾਬੀ ਦੀ ਹੀ ਉਪ– ਭਾਸ਼ਾ ਮੰਨਦੇ ਹੀ ਨਹੀਂ ਸਗੋਂ ਕਹਿੰਦੇ ਹਨ

ਕਿ ਉਹਨਾ ਦੀ ਮਾਤ-ਭਾਸ਼ਾ ਹਿੰਦੀ ਹੈ। ਉਹ ਇਹ ਵੀ ਨਹੀਂ ਮੰਨਦੇ ਕਿ ਉਹਨਾਂ ਦੀ ਮਾਤ ਭਾਸ਼ਾ ਬਾਂਗਰੂ ਹੈ। -ਜਦੋਂ ਫਿਰਕਾਪ੍ਰਸਤੀ ਇਸ ਹੱਦ ਤਕ ਚਲੀ ਜਾਵੇ ਤਾਂ ਕੋਈ ਦੱਸੇ 'ਨਵਾਂ ਹਿੰਦੁਸਤਾਨ' ਜਾਂ ਕੋਈ ਹੋਰ ਇਸ ਤਰ੍ਹਾਂ ਦਾ ਸਮਕਾਲੀ ਹਰਿਆਣੇ ਪ੍ਰਾਂਤ ਵਾਲਿਆਂ ਨੂੰ ਕਿਵੇਂ ਮਨਾ ਸਕਦਾ ਹੈ ਕਿ ਉਨ੍ਹਾਂ ਦੀ ਮਾਤ-ਭਾਸ਼ਾ ਪੰਜਾਬੀ ਹੈ।''

ਜੇ ਕਮਿਊਨਿਸਟ ਪਾਰਟੀ ਦਾ ਜਵਾਬ ਵੀ ਅਜੀਤ ਵਾਲਾ ਹੀ ਹੋਵੇ ਤਾਂ ਫਿਰ ਸਾਡਾ ਸਵਾਲ ਇਹ ਹੈ ਕਿ ਮਾਸਟਰ ਤਾਰਾ ਸਿੰਘ ਦੇ ਅਕਾਲੀ ਪੰਥ ਤੇ ਕਮਿਊਨਿਸਟ ਪਾਰਟੀ ਵਿਚ ਕੀ ਫਰਕ ਹੈ? ਇਹ ਗੱਲ ਅਸੀਂ ਮੰਨਦੇ ਹਾਂ ਕਿ ਪੰਜਾਬ ਦੇ ਹਿੰਦੂ ਆਰੀਯਾ ਸਮਾਜ ਦੇ ਅਸਰ ਹੇਠ ਆਪਣੀ ਮਾਤ-ਭਾਸ਼ਾ ਹਿੰਦੀ ਹੀ ਆਖਦੇ ਹਨ-ਪਰ ਸਾਡੇ ਕੋਲ ਇਹ ਗੱਲ ਮੰਨਣ ਦਾ ਕੋਈ ਕਾਰਨ ਨਹੀਂ ਕਿ ਕਮਿਊਨਿਸਟ ਵੀ ਏਸੇ ਆਧਾਰ ਉੱਤੇ ਪੰਜਾਬ ਨੂੰ ਵੰਡਣ ਦੀਆਂ ਗੱਲਾਂ ਕਰਨ ਲੱਗ ਪਵੇ।

ਉਂਜ ਪਿਛਲਾ ਨੇੜਲਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਹਰਿਆਣੇ ਵਿਚੋਂ ਪੰਜਾਬੀ ਦਾ ਵਿਰੋਧ ਪੰਜਾਬੀ ਸੂਬੇ ਦੇ ਨਾਅਰੇ ਦੀ ਪ੍ਰਤੀਕ੍ਰਿਯਾ ਵਜੋਂ ਸ਼ੁਰੂ ਹੋਇਆ ਹੈ। ਹਰਿਆਣੇ ਨੇ ਦੋ ਭਾਸ਼ੀ ਪੰਜਾਬ ਪਰਵਾਨ ਕੀਤਾ ਸੀ। ਪੰਜਾਬੀ ਸੂਬਾ ਅੰਦੋਲਣ ਵੇਲੇ ਜਦੋਂ ਪਹਿਲਾਂ ਸੰਤ ਫਤੇਹ ਸਿੰਘ ਜੀ ਤੇ ਫਿਰ ਮਾਸਟਰ ਤਾਰਾ ਸਿੰਘ ਜੀ ਨੇ ਮਰਨ ਵਰਤ ਰੱਖ ਕੇ ਛੱਡ ਦਿੱਤੇ ਓਦੋਂ ਹਰਿਆਣੇ ਵਿਚੋਂ ਵਖਰੇ ਹਰਿਆਣਾ ਪ੍ਰਾਂਤ ਲਈ ਕੋਈ ਅਵਾਜ ਨਹੀਂ ਉਠੀ। ਏਥੋਂ ਤਕ ਕਿ ਦਾਸ ਕਮਿਸ਼ਨ ਸਾਹਮਣੇ ਵੀ ਉਹਨਾਂ ਨੇ ਵਖਰੇ ਹਰਿਆਣਾ ਪ੍ਰਾਂਤ ਬਾਰੇ ਕੋਈ ਮੰਗ ਨਹੀਂ ਰੱਖੀ।

ਉਹਨਾਂ ਦਾ ਵਿਰੋਧ ਹੁਣ ਵੀ ਬੜਾ ਸੀਮਤ ਜਿਹਾ ਹੈ-ਉਹਨਾਂ ਵਲੋਂ ਸਾਰਾ ਜ਼ੋਰ ਲਗਾ ਕੇ ਪੰਜਾਬੀ ਦੇ ਅਕਾਲੀ ਅਖਬਾਰ ਤੇ ਕਮਿਊਨਿਸਟ ਪਾਰਟੀ ਦਾ ਅਖਬਾਰ ਹੀ ਰੌਲਾ ਪਾ ਰਹੇ ਹਨ। ਹਰਿਆਣੇ ਵਿਚੋਂ ਪੰਜਾਬੀ ਦੇ ਵਿਰੋਧ ਦਾ ਜਜ਼ਬਾ ਜਗਾਉਣ ਲਈ ਪੰਜਾਬੀ ਸੂਬੇ ਦੇ ਹਮਾਇਤੀਆਂ ਨੇ ਹੀ ਅਡੀ ਚੋਟੀ ਦਾ ਜ਼ੋਰ ਲਗਾਉਣਾ ਸ਼ੁਰੂ ਕੀਤਾ ਹੋਇਆ ਹੈ। ਪੰਜਾਬੀ ਸੂਬੇ ਦੀ ਮੰਗ ਕਰਨ ਵਾਲਿਆਂ ਨੂੰ ਜਦੋਂ ਸੂਬਾ ਬਣਦਾ ਨਹੀਂ ਦਿੱਸਦਾ ਤਾਂ ਉਹ ਉਚੀ ਉਚੀ ਰੌਲਾ ਪਾ ਕੇ ਆਖਦੇ ਹਨ-ਸਾਨੂੰ ਕੀ ਆਖਦੇ ਹਨ- ਹਰਿਆਣੇ ਵਾਲਿਆਂ ਨੂੰ ਹੀ ਵਖਰਾ ਪ੍ਰਾਂਤ ਦੇ ਦਿਓ।

## (29 ਅਤੂਬਰ 1965)

ਇਹ ਠੀਕ ਹੈ ਕਿ-''ਜਿਥੋਂ ਤਕ ਪੰਜਾਬੀ ਬੋਲਦੇ ਹਿੰਦੂ ਦਾ ਸੰਬੰਧ ਹੈ ਉਹ ਜਦੋਂ ਆਪਣੀ ਮਾਤ ਭਾਸ਼ਾ ਹਿੰਦੀ ਕਹਿੰਦਾ ਹੈ ਤਾਂ ਝੂਠ ਬੋਲਦਾ ਹੈ।'' ਪਰ ਇਹ ਵੀ ਸੱਚ ਬਿਲਕੁਲ ਨਹੀਂ ਕਿ ''ਹੁਣ ਰੋਹਤਕ, ਗੁੜਗਾਵਾਂ, ਮਹਿੰਦਰਗੜ੍ਹ ਦੇ ਪੂਰੇ ਅਤੇ ਹਿਸਾਰ ਤੇ ਕਰਨਾਲ ਦੇ ਅੱਧ ਅੱਧੇ ਜ਼ਿਲਿਆਂ ਦੀ ਭਾਸ਼ਾ ਪੰਜਾਬੀ ਦੀ ਉਪ ਭਾਸ਼ਾ ਮੰਨੀ ਵੀ ਨਹੀਂ ਜਾ ਸਕਦੀ।

''ਜੇ ਫਿਰਕਾ ਪ੍ਰਸਤੀ ਦੇ ਅਸਰ ਤੋਂ ਬਚ ਕੇ ਅਤੇ ਵਰਤਮਾਨ ਹਾਲਾਤ ਨੂੰ ਮੁਖ ਰਖਕੇ ਦੇਖਿਆ ਜਾਵੇ।'' ਤਾਂ ਅਡੀਟਰ ਅਜੀਤ ਜੀ ! ਰੋਹਤਕ, ਗੁੜਗਾਵਾਂ ਤੇ ਮਹਿੰਦਰ ਗੜ੍ਹ ਦੇ ਪੂਰੇ ਅਤੇ ਹਿਸਾਰ ਤੇ ਕਰਨਾਲ ਦੇ ਅੱਧੇ ਜ਼ਿਲਿਆਂ ਦੀ ਭਾਸ਼ਾ ਬਾਰੇ ਆਪ ਜੀ ਦੀ ਵੰਡ ਠੀਕ ਨਹੀਂ ਬੈਠੇਗੀ-ਸਗੋਂ ਤੁਹਾਡੀ ਇਹ ਵੰਡ ਸਾਡੀ ਇਸ ਗਲ ਦੀ ਪੁਸ਼ਟੀ ਕਰਦੀ ਹੈ ਕਿ ਤੁਸੀਂ ਪੰਜਾਬੀ ਸੂਬੇ ਦੀ ਜਿਹੜੀ ਰਚਨਾ ਪੰਜਾਬੀ ਜਬਾਨ ਦੀ ਆੜ ਵਿਚ ਕਰਵਾਉਣਾ ਚਾਹੁੰਦੇ ਓ-ਉਹ ਨਿਰੋਲ ਫਿਰਕੂ ਹੈ।

ਪਹਿਲੀ ਗੱਲ, ਜੇ ਤੁਹਾਡੇ ਪਹਿਲੇ ਕਥਨ ਅਨੁਸਾਰ ਸਾਰੇ ਹਰਿਆਣੇ ਦੀ ਭਾਸ਼ਾ ਪੰਜਾਬੀ ਦੀ ਹੀ ਉਪ ਭਾਸ਼ਾ ਬਾਂਗਰੂ ਸੀ ਤਾਂ ਹੁਣ ਉਸ ਵਿਚੋਂ ਰੋਹਤਕ, ਗੁੜਗਾਵਾਂ ਤੇ ਮਹਿੰਦਰ ਗੜ੍ਹ ਦੇ ਪੂਰੇ ਪੂਰੇ ਜ਼ਿਲੇ ਇਸ ਕਰਕੇ ਹਿੰਦੀ ਵਾਲੇ ਨਹੀਂ ਮੰਨ ਲਏ ਜਾ ਸਕਦੇ ਕਿ ਇੰਨ੍ਹਾਂ ਜ਼ਿਲਿਆਂ ਵਿਚ ਪਛਮੀ ਪੰਜਾਬ ਦੇ ਸਿਖ ਨਹੀਂ ਸਗੋਂ ਹਿੰਦੂ ਵਡੀ ਗਿਣਤੀ ਵਿਚ ਆ ਕੇ ਵੱਸ ਗਏ ਹਨ। ਪੱਛਮੀ ਪੰਜਾਬ ਤੋਂ ਉਜੜ ਕੇ ਆਏ ਹਿੰਦੂ ਠੀਕ ਉਸੇ ਤਰ੍ਹਾਂ ਹੀ ਪੰਜਾਬੀ ਹਨ ਜਿਵੇਂ ਕਿ ਸਿੱਖ। ਉਹ ਹਿੰਦੂ ਫਿਰਕਾ ਪ੍ਰਸਤੀ ਦੇ ਅਸਰ ਹੇਠ ਆਪਣੀ ਮਾਤ ਭਾਸ਼ਾ ਹਿੰਦੀ ਲਿਖਵਾਨ ਤੇ ਵੀ ਪੰਜਾਬੀ ਹੀ ਹਨ ਅਤੇ ਤੁਹਾਡੇ ਵਲੋਂ ਜਵਾਬੀ ਫਿਰਕਾ ਪ੍ਰਸਤੀ ਦੇ ਅਸਰ ਹੇਠ ਉਨ੍ਹਾਂ ਦੀ ਜ਼ਬਾਨ ਹਿੰਦੀ ਆਖੇ ਜਾਣ ਤੇ ਵੀ ਪੰਜਾਬੀ ਹੀ ਹਨ।

ਇਹ ਫ਼ਰਜ਼ ਤੁਹਾਡਾ-ਪੰਜਾਬੀ ਦੇ ਮੁਦੱਈਆਂ ਦਾ। ਬਣਦਾ ਹੈ ਕਿ ਉਨ੍ਹਾਂ ਦੀ ਭਾਸ਼ਾ ਬਾਰੇ ਗਲਤੀ ਨੂੰ ਹੋਰ ਨਾ ਵਧਾ ਕੇ ਪੰਜਾਬੀ ਜ਼ਬਾਨ ਦੀ ਸੇਵਾ ਕਰਨ-ਨਾ ਕਿ ਪੰਜਾਬੀ ਜ਼ਬਾਨ ਦੇ ਨਾਮ ਉਤੇ ਹੀ ਪੰਜਾਬੀ ਨਾਲ ਅਨਿਆਂ। ਪੰਜਾਬ ਇਸ ਵੇਲੇ ਰਿਜਨਲ ਫਾਰਮੂਲੇ ਦੇ ਅਧੀਨ ਦੋ ਭਾਸ਼ੀ ਸੂਬਾ ਹੈ- ਜੇ ਉਪਰੋਕਤ ਜ਼ਿਲਿਆਂ ਵਿਚ ਪੱਛਮੀ ਪੰਜਾਬ ਤੋਂ ਆਣ ਕੇ ਵੱਸੇ ਹਿੰਦੂ ਆਪਣੀ ਮਾਤ ਭਾਸ਼ਾ ਪੰਜਾਬੀ ਦੀ ਥਾਂ ਹਿੰਦੀ ਆਖਣ ਤਾਂ ਇਸ ਦਾ ਅਸਲ ਘਾਟਾ ਉਨ੍ਹਾਂ ਨੂੰ ਰਹਿਣਾ ਹੈ ਤੁਹਾਨੂੰ ਨਹੀਂ। ਜੇ ਮਾਤ ਭਾਸ਼ਾ ਨਾਮ ਦੀ ਕਿਸੇ ਸਮਰੱਥ ਸ਼ਕਤੀ ਨੂੰ ਤੁਸੀਂ ਮੰਨਦੇ ਹੋਵੋ ਤਾਂ ਤੁਹਾਨੂੰ ਇਹ ਵੀ ਮੰਨਣਾ ਪਵੇਗਾ ਕਿ ਜਿਹੜਾ ਆਪਣੀ ਮਾਤ ਭਾਸ਼ਾ ਰੂਪੀ ਦੁਧ ਤੋਂ ਵਿਰਵਾ ਰਹਿੰਦਾ ਹੈ ਸ਼ਕਤੀ ਓਸੇ ਦੀ ਹੀ ਘੱਟ ਹੁੰਦੀ ਹੈ। ਆਪਣੀ ਮਾਂ ਦਾ ਦੁਧ ਚੁੰਗਣ ਵਾਲੇ ਦੀ ਨਹੀਂ। ਤੁਹਾਡਾ ਫਰਜ਼ ਤਾਂ ਇਹ ਹੈ ਕਿ ਉਨ੍ਹਾਂ ਦੀਆਂ ਮਾਤ ਭਾਸ਼ਾ ਵਲੋਂ ਬੇਪਛਾਣ ਬਣਾ ਦਿੱਤੀਆਂ ਗਈਆਂ ਅੱਖਾਂ ਨੂੰ ਸਹੀ ਸਹੀ ਵੇਖਣ ਵਿਚ ਮਦਦ ਦਿਓ। ਅਜ ਉਹ ਪਹਿਲਾਂ ਹਿੰਦੀ ਤੇ ਫਿਰ ਪੰਜਾਬੀ ਪੜ੍ਹਦੇ ਹਨ ਤਾਂ ਕੋਈ ਗਲ ਨਹੀਂ, ਭਲਕ ਨੂੰ ਮਾਤ-ਭਾਸ਼ਾ ਦੀ ਸ਼ਕਤੀ ਤੋਂ ਵਿਰਵੇ ਰਹਿ ਜਾਣ ਕਰਕੇ ਉਪਜੀ ਸ਼ਕਤੀਹੀਨਤਾ ਉਨ੍ਹਾਂ ਨੂੰ ਪ੍ਰਾਸਚਿਤ ਕਰਨ ਲਈ ਵੀ ਮਜਬੂਰ ਕਰੇਗੀ।

ਬਾਕੀ ਰਹੀ ਗੱਲ ਅੱਧੇ ਹਿਸਾਰ ਤੇ ਅੱਧੇ ਕਰਨਾਲ ਦੀ। ਸਦਕੇ ਜਾਈਏ ਤੁਹਾਡੀ ਭਾਸ਼ਾ ਪ੍ਰਸਤੀ ਦੇ! ਇਨ੍ਹਾਂ ਅੱਧਿਆਂ ਅੱਧਿਆਂ ਜ਼ਿਲਿਆਂ ਨੂੰ ਸਿਰਫ ਇਸ ਕਰਕੇ ਹਰਿਆਣੇ ਵਾਲਿਆਂ ਕੋਲੋਂ ਖੋਹ ਕੇ ਪੰਜਾਬੀ ਸੂਬੇ ਵਿਚ ਲੈ ਜਾਣਾ ਚਾਹੁੰਦੇ ਓ ਕਿ ਇਨ੍ਹਾਂ ਜ਼ਿਲਿਆਂ ਵਿਚ ਬਹੁਤੇ ਸਿੱਖ ਆਣ ਕੇ ਵੱਸ ਗਏ ਹਨ, ਪੱਛਮੀ ਪੰਜਾਬ ਦੇ ਹਿੰਦੂ ਨਹੀਂ ਅਤੇ ਰੋਹਤਕ ਗੁੜਗਾਵਾਂ ਤੇ ਮਹਿੰਦਰ ਗੜ੍ਹ ਨੂੰ ਇਸ ਲਈ ਗੈਰ ਪੰਜਾਬੀ ਇਲਾਕਾ ਦੱਸੀ ਜਾਂਦੇ ਓ ਕਿ ਉਨ੍ਹਾਂ ਜ਼ਿਲਿਆਂ ਵਿਚ ਪੱਛਮੀ ਪੰਜਾਬ ਦੇ ਬਹੁਤੇ ਸਿਖ ਨਹੀਂ ਸਗੋਂ ਹਿੰਦੂ ਆਣ ਕੇ ਵੱਸੇ ਹਨ।

ਪੰਜਾਬੀ ਹੋ ਕੇ, ਇਕ ਪੰਜਾਬੀ ਅਖ਼ਬਾਰ ਦੇ ਮਾਲਿਕ ਤੇ ਸੰਪਾਦਕ ਹੋ ਕੇ ਪੰਜਾਬੀਆਂ ਨਾਲ ਹੀ ਇਹ ਅਨਿਆਂ ਤਾਂ ਨਾ ਕਰੋ, ਅੰਤ ਨੂੰ ਇਹ ਵੀ ਤੁਹਾਡੇ ਹੀ ਭਰਾ ਹਨ।

ਸੰਪਾਦਕ ਅਜੀਤ ਪੰਜਾਬੀ ਭਾਸ਼ਾ ਦੇ ਆਧਾਰ ਉਤੇ ਜਿਸ ਸੂਬੇ ਦੀ ਮੰਗ ਕਰ ਰਹੇ ਹਨ ਉਸ ਦਾ ਫਿਰਕੂ ਪੱਖ ਉਨ੍ਹਾਂ ਦੀ ਆਪਣੀ ਕਲਮ ਤੋਂ ਹੀ ਇੰਜ ਉਘੜਦਾ ਹੈ, ਆਸ ਹੈ ਉਹ ਆਪਣੀ ਲਿਖਤ ਤੇ ਆਪਣੇ ਸ਼ਬਦਾਂ ਨੂੰ ਪਛਾਣ ਲੈਣਗੇ-''ਪੰਜਾਬੀ ਸੂਬੇ ਵਿਚ ਸਿੱਖ ਵਧ ਤੋਂ ਵਧ 55 ਪ੍ਰਤੀਸ਼ਤ ਹੋਣਗੇ ਅਤੇ ਹਿੰਦੂਆਂ ਦਾ ਤਨਾਸਬ 45 ਪ੍ਰਤੀਸ਼ਤ ਹੋਵੇਗਾ।...'' ਤਬਦੀਲੀ ਕੇਵਲ ਏਨੀ ਕੁ ਹੋਵੇਗੀ ਕਿ ਸਿੱਖਾਂ ਦੀ ਤਸੱਲੀ ਹੋ ਜਾਵੇਗੀ।''

ਸਪਸ਼ਟ ਹੈ ਕਿ ਸਵਾਲ ਪੰਜਾਬੀ ਜਬਾਨ ਦੇ ਸੂਬੇ ਦਾ ਨਹੀਂ ਹੈ ਸਗੋਂ ਉਸ ਸੂਬੇ ਦਾ ਹੈ ਜਿਸ ਵਿਚ ਸਿੱਖਾਂ ਦੀ ਬਹੁ ਗਿਣਤੀ ਹੋਵੇ ਤੇ ਹਿੰਦੂ ਘਟ ਗਿਣਤੀ ਵਿਚ ਹੋਣ ਅਤੇ ਇਸ ਨਾਲ ਸਿੱਖਾਂ (ਅਕਾਲੀਆਂ ਦੀ) ਤਸੱਲੀ ਜ਼ਰੂਰ ਹੁੰਦੀ ਹੋਵੇ। ਸੰਪਾਦਕ ਅਜੀਤ ਨੇ ਪੰਜਾਬੀ ਸੂਬੇ ਦੇ ਸਵਾਲ ਸਬੰਧੀ 'ਨਵਾਂ ਹਿੰਦੁਸਤਾਨ' ਦੇ ਮ ਭੇਦਾਂ ਦਾ ਜਿਹੜਾ ਕਾਰਨ ਲੱਭਾ ਹੈ ਉਹ ਉਨ੍ਹਾਂ ਨੂੰ ਮੁਬਾਰਕ ਹੋਵੇ, ਨਵਾਂ ਹਿੰਦੁਸਤਾਨ' ਪੜ੍ਹਨ ਵਾਲਾ ਤੇ ਨਾਮਧਾਰੀਆਂ ਨੂੰ ਜਾਨਣ ਵਾਲਾ ਹਰ ਵਿਅਕਤੀ ਜਾਣਦਾ ਹੈ ਕਿ 'ਨਵਾਂ ਹਿੰਦੁਸਤਾਨ' ਉਹਨਾਂ ਪਰੰਪਰਾਵਾਂ ਤੇ ਰਵਾਇਤਾਂ ਦਾ ਬੁਲਾਰਾ ਹੈ ਜਿਹੜੀਆਂ ਨਾਮਧਾਰੀਆਂ ਨੇ ਦੇਸ਼ ਦੇ ਕੋਮੀ ਇਤਿਹਾਸ ਵਿਚ ਕਾਇਮ ਕੀਤੀਆਂ ਹਨ।

**ਕਿਸ਼ਤ-15**

– ਮਾ. ਅਮਰੀਕ ਸਿੰਘ

# ਦੋ ਵਾਰ ਵਾਘਿਓਂ ਪਾਰ

**(ਹਰਮਨ ਪਿਆਰੇ ਮਾਸਟਰ ਅਮਰੀਕ ਸਿੰਘ ਜੀ ਜਿਥੇ ਸਾਹਿਤ ਜਗਤ ਵਿਚ ਆਪਣੀ ਵੱਡੀ ਪਛਾਣ ਛੱਡ ਕੇ ਗਏ ਹਨ ਉਥੇ ਆਪਣੀ ਯਾਤਰਾ-ਪੁਸਤਕ 'ਦੋ ਵਾਰ ਵਾਘਿਓਂ ਪਾਰ' ਦੀ ਛਪਾਈ ਸਮੇਂ ਦੌਰਾਨ ਦਿੱਲੀ ਵਿਖੇ ਸਾਡੀ ਰਿਹਾਇਸ਼ 'ਤੇ ਠਹਿਰਾਵ ਬਖਸ਼ਦੇ ਹੋਏ ਆਪਣੀਆਂ ਮਿੱਠੀਆਂ ਪਿਆਰ ਯਾਦਾਂ ਵੀ ਛੱਡ ਕੇ ਗਏ ਹਨ। ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ ਮਾਸਟਰ ਜੀ ਦੀਆਂ ਇਹਨਾ ਯਾਤਰਾ ਕ੍ਰਿਤਾਂ ਪ੍ਰਤੀ ਲਿਖਦੇ ਹਨ ਕਿ 'ਸਦਾ ਚੇਤਿਆਂ 'ਚ ਵਸਿਆ ਰਹਿਣ ਵਾਲਾ ਇਹ ਸਫਰਨਾਮਾ ਭਾਵੇਂ ਨਿੱਜੀ ਬਿਰਤਾਂਤ ਹੈ ਪਰ ਨਾਮਧਾਰੀ ਸਭਿਆਚਾਰ, ਇਤਿਹਾਸ, ਸੰਤਾਲੀ ਦਾ ਸੰਤਾਪ ਲੋਹੜੇ ਦੀ ਰਵਾਨੀ ਨਾਲ ਜਿੰਦਗੀ ਦੇ ਵਰਤਾਰਿਆਂ ਤੇ ਦਿਲ ਖਿੱਚਵੀਂ ਝਾਤ ਪੁਆਂਦਾ ਹੈ। ਮਾਸਟਰ ਜੀ ਨੇ ਨਿੱਕੀਆਂ ਨਿੱਕੀਆ ਗੱਲਾਂ ਚ ਬਹੁਤ ਕੁਝ ਕਹਿ ਦਿਤਾ ਹੈ।' ਪੇਸ਼ ਹੈ ਮਾਸਟਰ ਜੀ ਦੀ ਉਸੇ ਪੁਸਤਕ ਵਿਚੋਂ ਦੂਸਰੀ ਯਾਤਰਾ-2007 ਦੀ ਕਿਸ਼ਤ -ਸੰਪਾਦਕ)**

## ਮੇਰੀ ਦੂਸਰੀ ਪਾਕਿਸਤਾਨ ਯਾਤਰਾ-2007
## 10.07.2007

'ਮਹਿਰ ਚਰਾਗ ਦੀ ਮੈਨੂੰ ਇੱਕ ਗੱਲ ਬੜੀ ਯਾਦ ਏ' ਫ਼ਜ਼ਲ ਦੀ ਹਾਲੇ ਗੱਲ ਮੁੱਕੀ ਨਹੀਂ ਸੀ ਕਿ ਮੈਂ ਵਿਚੇ ਹੀ ਬੋਲ ਪਿਆ। ਜਜ਼ਬਾਤ ਦਾ ਤੂਫ਼ਾਨ ਝੁਲਿਆ ਪਿਆ ਜਾਪਦਾ ਸੀ।

'ਸਾਡੇ ਪਿੰਡ ਲਾਲੇਪੁਰ ਹਾਲੇ ਨਹਿਰ ਨਹੀਂ ਸੀ ਆਈ। ਸੋ ਮੁੰਜੀ (ਧਾਨ) ਨਹੀਂ ਸੀ ਹੁੰਦੀ ਤਾਂ ਮਾਮਾ ਜੀ ਸਾਲ ਪਿਛੋਂ ਚਾਰ ਘੁਮਾਰਾਂ ਦੇ ਗਧਿਆਂ ਤੇ ਸਾਡੇ ਪਿੰਡ ਧਾਨ ਭੇਜਿਆ ਕਰਦੇ ਸਨ। ਇੱਕ ਵਾਰੀ ਮੈਂ ਸਕੂਲੋਂ ਆਇਆ ਤਾਂ ਝੋਨੇ ਦੀਆਂ ਛੱਟਾਂ ਲਈ ਸਾਡੇ ਘਰ ਨੂੰ ਗਧੇ ਜਾ ਰਹੇ ਸਨ। ਪਿਛਲੇ ਗਧੇ ਤੇ ਪੰਦਰਾਂ ਕੁ ਸੇਰ ਝੋਨਾ ਵੱਖਰਾ ਕੱਪੜੇ ਵਿੱਚ ਬੰਨ੍ਹਿਆ ਹੋਇਆ ਪਿਆ ਸੀ- ਮਹਿਰ ਚਰਾਗ ਨੇ ਮੈਨੂੰ ਪਛਾਣ ਲਿਆ।

ਮੈਂ ਇਹ ਝੋਨੇ ਦੀ ਗੰਢ ਵੇਖ ਕੇ ਪੁੱਛਿਆ, 'ਬਾਬਾ ਇਹਦੇ ਵਿੱਚ ਕੀ ਏ?'

'ਇਹ ਪੁੱਤਰਾ ਮੈਂ ਆਪਣੇ ਵਾਸਤੇ ਆਪਣੀ ਭੈਣ ਲਈ ਵਧੀਆ ਬਾਸਮਤੀ ਲੈ ਕੇ ਆਇਆ ਹਾਂ।' ਚਰਾਗ ਨੇ ਮੈਨੂੰ ਆਪਣੀਆਂ ਬਾਹਾਂ ਵਿੱਚ ਘੁਟਦਿਆਂ ਦੱਸਿਆ।

'ਦੂਜੀ ਵੀ ਤੇ ਸਾਰੀ ਬਾਸਮਤੀ ਹੀ ਏ ਫਿਰ ਵੱਖਰੀ ਬਾਸਮਤੀ ਕਿਉਂ ਲਿਆਏ ਹੋ?' ਮੈਂ ਘਰ ਨੂੰ ਜਾਂਦੇ ਖੋਤਿਆਂ ਵੱਲ ਇਸ਼ਾਰਾ ਕਰਕੇ ਪੁੱਛਿਆ।

'ਓਏ ਬੱਲਿਆ ਬਹੁਤਾ ਨਿੰਨੋ ਨਹੀਂ ਲਈਦਾ?' ਚਿਰਾਗ ਨੇ ਹੱਸ ਕੇ ਆਖਿਆ। ਇਹ ਬਾਸਮਤੀ ਇੱਕ ਤੇ ਬਹੁਤ ਵਧੀਆ ਬੀਜ ਮੈਂ ਕਾਲਰ ਵਿੱਚੋਂ ਲਿਆਇਆ ਸਾਂ, ਦੂਜੇ ਮੈਂ ਆਪਣੀ ਭੈਣ ਲਾਭਾਂ ਲਈ ਆਪਣੇ ਵਲੋਂ ਜ਼ਰੂਰ ਦੇ ਕੇ ਆਉਣੀ ਏ।

ਸਾਡੇ ਨਾਲ ਆਏ ਜ਼ਾਹਿਦ ਮਲਿਕ ਸਾਹਿਬ ਸਾਡੀਆਂ ਗੱਲਾਂ ਸੁਣਕੇ ਕਿਸੇ ਡੂੰਘੀ ਸੋਚ ਵਿੱਚ ਪੈ ਗਏ ਜਾਪਦੇ ਸਨ।

ਮੈਂ ਪੁੱਛਿਆ 'ਮਲਿਕ ਸਾਹਿਬ ਕੀ ਗੱਲ ਏ ਉਦਾਸ ਹੋ ਗਏ ਲੱਗਦੇ ਹੋ, ਕੁੱਝ ਸਾਡੀਆਂ ਗੱਲਾਂ ਸੁਣ ਕੇ ਅੱਕ ਤਾਂ ਨਹੀਂ ਗਏ।'

'ਨਹੀਂ ਮਾਸਟਰ ਜੀ, ਇਹ ਪਿਆਰ ਦੀਆਂ ਗੱਲਾਂ ਭਲਾ ਅਕਾਣ ਵਾਲੀਆਂ ਨੇ। ਮੈਂ ਤਾਂ ਤੁਹਾਡੀਆਂ ਗਲੋੜੀਆਂ ਸੁਣ ਕੇ ਆਪ ਆਪਣੇ ਪਿਛਲੇ ਪਿੰਡ, ਜੋ ਭਾਰਤ ਵਿੱਚ ਹੈ ਪਹੁੰਚਿਆ ਹੋਇਆ ਸਾਂ। ਅਸੀਂ ਵੀ ਜਦੋਂ ਪਿਛਲੇ ਸਾਲ ਆਪਣੇ ਪਿੰਡ ਮੁਕੇਰੀਆਂ ਜਿਲਾ ਹੁਸ਼ਿਆਰਪੁਰ ਗਏ ਸਾਂ ਤਾਂ ਸਾਡੀਆਂ ਗੱਲਾਂ ਨਹੀਂ ਸਨ ਮੁਕਦੀਆਂ ਏਸੇ ਤਰ੍ਹਾਂ।' ਮਲਿਕ ਸਾਹਿਬ ਵੀ ਜਜ਼ਬਾਤੀ ਹੋ ਗਏ ਲੱਗਦੇ ਸਨ।

'ਆਪਾਂ ਦੋਵੇਂ ਧਿਰਾਂ ਹੀ ਏਸ ਵੰਡ ਦੇ ਇੱਕੋ ਜਿਹੇ ਹੀ ਸ਼ਿਕਾਰ ਹੋਏ ਸਾਂ ਮਲਿਕ ਸਾਹਿਬ।' ਬਲੀ ਸਿੰਘ ਨੇ ਜ਼ਾਹਿਦ ਨੂੰ ਬੜੇ ਪਿਆਰ ਨਾਲ ਆਖਿਆ ਜੋ ਚੁਪ ਚੁਪੀਤੇ ਸਾਰੀ ਬਾਤਚੀਤ ਸੁਣ ਰਹੇ ਸਨ।

ਇਹ ਨਾ ਮੁੱਕ ਸਕਣ ਵਾਲੀ ਮੁਹੱਬਤ ਭਰੀ ਗੁਫ਼ਤਗੂ ਬਹੁਤ ਲੰਮੀ ਏ, ਪਰ ਅਸਾਂ ਵਾਪਸ ਵੀ ਮੁੜਨਾ ਏ। ਗੁਜਰਾਂ ਵਾਲੇ ਆਪਣੀ ਇੰਤਜਾਰ ਹੋ ਰਹੀ ਹੋਵੇਗੀ। ਮੈਂ ਤੁਹਾਨੂੰ ਦੱਸਿਆ ਨਹੀਂ ਮੁਮਤਾਜ਼ ਸਾਹਿਬ ਦੀਆਂ ਦੋ ਮਿਸ ਕਾਲਾਂ ਆ ਚੁੱਕੀਆਂ ਨੇ। ਮਲਿਕ ਸਾਹਿਬ ਨੇ ਸਾਨੂੰ ਚੇਤੇ ਕਰਾਇਆ। ਘੜੀਆਂ ਵੇਖੀਆਂ ਤਾਂ ਸਾਢੇ ਪੰਜ ਵਜ ਚੁੱਕੇ ਸਨ।

ਨਾ ਚਾਹੁੰਦੇ ਹੋਏ ਵੀ ਅਸੀਂ ਉਠ ਬੈਠੇ। ਅਸਲਮ ਦਾ ਮਨ ਭਰ ਆਇਆ, ਕਹਿਣ ਲੱਗਾ, 'ਚਾਚਾ ਜੀ, ਅੱਜ ਤੁਹਾਨੂੰ ਰਹਿਣਾ ਚਾਹੀਦਾ ਸੀ, ਉਹਦੀਆਂ ਅੱਖਾਂ ਵਿੱਚ ਗਲੇਡੂ ਸਨ।'

ਅਸੀਂ ਬੈਠਕ ਤੋਂ ਬਾਹਰ ਆ ਗਏ, ਸਲਾਮ ਦੁਆ ਕੀਤੀ ਤੇ ਘੁਟ ਘੁਟ ਮਿਲ ਕੇ ਅਸੀਂ ਕਾਰ ਵਿੱਚ ਬੈਠੇ ਤੇ ਹਿੰਦੂ ਚੱਕ ਨੂੰ ਤੁਰ ਪਏ।

ਹਿੰਦੂ ਚੱਕ ਦੇ ਸਾਹਮਣੇ ਆਏ ਤਾਂ ਇੱਕ ਆਦਮੀ ਚਾਦਰ ਬੰਨ੍ਹੀ ਸਾਡੀ ਕਾਰ ਅੱਗੇ ਆ ਖੜ੍ਹਾ ਹੋਇਆ।

'ਭਰਾਵੋ ਭਾਵੇਂ ਦੋ ਮਿੰਟ ਹੀ ਸਹੀ ਪਰ ਇੱਕ ਵੇਰਾਂ ਮੇਰੇ ਘਰ ਜ਼ਰੂਰ ਚੱਲੋ।' ਉਸ ਬੰਦੇ ਨੇ ਹੱਥ ਜੋੜ ਕੇ ਤਰਲਾ ਲਿਆ।

ਜ਼ਾਹਿਦ ਮਲਿਕ ਹੁਰਾਂ ਅਕੇਵੇਂ ਜਿਹੇ ਵਿੱਚ ਆਖਿਆ, 'ਨਹੀਂ ਯਾਰ ਸਾਨੂੰ ਬਹੁਤ ਦੇਰ ਹੋ ਗਈ ਏ।'

'ਨਹੀਂ ਜਨਾਬ! ਜ਼ਰੂਰ ਚੱਲੋ ਇੱਕ ਵੇਰਾਂ ਮੇਰੇ ਘਰ। ਰੱਬ ਤੁਹਾਡਾ ਭਲਾ ਕਰੇ। ਮੈਂ ਸ਼ਰੀਫ਼ ਇਸਾਈ ਹਾਂ ਤੇ 'ਸਿੰਘ' ਹੁਰਾਂ ਦਾ ਬਹੁਤ ਵਰ੍ਹੇ ਮਾਲ ਡੰਗਰ ਸਾਂਭਦਾ ਰਿਹਾ ਹਾਂ।' ਉਸ ਬੰਦੇ ਨੇ ਆਪਣਾ ਨਾਮ ਤੇ ਕੰਮ ਵੀ ਦੱਸ ਦਿੱਤਾ।

ਮਲਿਕ ਸਾਹਿਬ ਪਸੀਜ ਪਏ, 'ਚਲੋ ਫੇਰ ਸਰਦਾਰ ਜੀ, ਏਸ ਨਹੀਂ ਖਹਿੜਾ ਛੱਡਣਾ ਜਾਪਦਾ।'

ਅਸੀਂ ਤੇ ਬਿਲਟੀਆਂ ਹਾਂ, ਮੈਨੂੰ ਇੱਕ ਬਹੁਤ ਪਿਆਰਾ ਲਤੀਫ਼ਾ ਯਾਦ ਆ ਗਿਆ। ਇੱਕ ਮੀਰਾਸੀ ਨੇ ਆਪਣੇ ਗਲ ਵਿੱਚ ਇੱਕ ਗੱਤੇ ਦਾ ਟੁਕੜਾ ਰੱਸੀ 'ਚ ਪਰੋ ਕੇ ਪਾ ਲਿਆ ਤੇ ਬਿਨਾ ਟਿਕਟ ਰੇਲ ਗੱਡੀ ਵਿੱਚ ਜਾ ਬੈਠਾ। ਟਿਕਟ ਚੈਕਰ ਆਇਆ ਤੇ ਮੀਰਾਸੀ ਨੂੰ ਟਿਕਟ ਪੁੱਛੀ। ਉਹ ਚੁੱਪ, ਇੱਕ ਵਾਰ, ਦੋ ਵਾਰ, ਤਿੰਨ ਵਾਰ, ਹਾਰ ਕੇ ਟਿਕਟ ਚੈਕਰ ਨੇ ਕੜਕ ਕੇ ਕਿਹਾ, 'ਓਏ ਤੂੰ ਬੋਲਦਾ ਨਹੀਂ, ਟਿਕਟ ਦਿਖਾ।'

ਮੀਰਾਸੀ ਹੱਥ ਜੋੜ ਕੇ ਆਖਣ ਲੱਗਾ, 'ਜਜ਼ਮਾਨ ਬਾਬੂ ਜੀ, ਕਦੀ ਬਿਲਟੀਆਂ ਵੀ ਬੋਲੀਆਂ ਨੇ। ਗੱਤੇ ਦਾ ਟੁਕੜਾ ਵਖਾਉਂਦਿਆਂ ਬਾਬੂ ਵੱਲ ਵੇਖਣ ਲੱਗ ਪਿਆ। ਕੋਲ ਬੈਠੀਆਂ ਸਾਰੀਆਂ ਸਵਾਰੀਆਂ ਵੀ ਹੱਸਣ ਲੱਗ ਪਈਆਂ ਤੇ ਬਾਬੂ ਵਿਚਾਰਾ ਵੀ ਹੱਸਦਾ ਹੋਇਆ ਅਗਲੇ ਡੱਬੇ ਵਿੱਚ ਚਲਾ ਗਿਆ।

ਕਾਰ ਤੋਂ ਉਤਰੇ ਤੇ ਉਹਦੇ ਘਰ ਨੂੰ ਅਸੀਂ ਤੇ ਪਿੰਡ ਦੇ ਹੋਰ ਲੋਕ

ਸ਼ਰੀਫ਼ ਦੇ ਮਗਰ ਤੁਰ ਪਏ।

ਵਾਹਵਾ ਪੱਕਾ ਘਰ ਪਰ ਸਫ਼ਾਈ ਬਹੁਤ ਸੀ। ਘਰ ਦੀਆਂ ਵਹੁਟੀਆਂ ਨੇ ਸਾਰਿਆਂ ਦੇ ਪੈਰੀਂ ਹੱਥ ਲਾਏ ਤੇ ਕੁੜੀਆਂ ਸਾਡੇ ਤੋਂ ਪਿਆਰ ਲਿਆ। ਸ਼ਰੀਫ਼ ਨੇ ਉਚੀ ਸਾਰੀ ਆਖਿਆ, 'ਹਿੰਦੂ ਚੱਕ ਦੇ ਵਾਸੀਓ, ਇਹ ਬੰਦੇ ਉਸ ਖਾਨਦਾਨ ਵਿਚੋਂ ਨੇ ਜੋ ਪੀੜ੍ਹੀਆਂ ਤੋਂ ਏਸ ਪਿੰਡ ਦੇ ਦੂਜੇ ਰੱਬ ਸਨ। ਸਾਡੇ ਸਿਰਾਂ ਤੇ ਇਹਨਾਂ ਦੇ ਵਡਿਆਂ ਦੀ ਬੋਹੜ ਵਰਗੀ ਛਾਂ ਹੁੰਦੀ ਸੀ।'

ਕਿਸਾਨ ਹੁਰਾਂ ਉਠਕੇ ਉਹਦੇ ਮੂੰਹ ਅੱਗੇ ਹੱਥ ਦੇ ਕੇ ਆਖਿਆ, 'ਸ਼ਰੀਫ਼ ਬੱਸ ਬਈ, ਉਹ ਨੇਕ ਕਮਾਈਆਂ ਕਰ ਗਏ ਨੇ ਤੇ ਅਸੀਂ ਖਾ ਰਹੇ ਹਾਂ। ਆਓ ਆਪਾਂ ਸਾਰੇ ਉਹਨਾਂ ਵਰਗੇ ਬਣਨ ਦਾ ਜਤਨ ਕਰੀਏ।'

ਅਸੀਂ ਸਾਰੇ ਮੰਜੀਆਂ ਤੋਂ ਉਠ ਬੈਠੇ। ਬਾਹਰ ਆਉਣ ਲੱਗੇ ਤਾਂ ਸ਼ਰੀਫ਼ ਕਹਿਣ ਲੱਗਾ ਇੱਕ ਬਾਬਾ ਤਖਤ ਸਿੰਘ ਤੁਹਾਡੇ ਸਾਕਾਂ ਵਿਚੋਂ ਏਥੇ ਆ ਕੇ ਰਹਿੰਦਾ ਹੁੰਦਾ ਸੀ, ਜਦੋਂ ਸਿੰਘ ਹੁਰੀਂ ਸਣ-ਟੱਬਰੀ ਆਪਣੇ ਗੁਰੂ ਕੋਲ ਚਲੇ ਜਾਂਦੇ ਹੁੰਦੇ ਸਨ ਉਹ ਵੀ ਬੜੇ ਵਧੀਆ ਬੰਦੇ ਸਨ, ਮੇਰਾ ਉਹਨਾਂ ਨਾਲ ਬਹੁਤ ਵਾਹ ਰਹਿੰਦਾ ਸੀ।

'ਉਹ ਮੇਰੇ ਦਾਦਾ ਜੀ ਸਨ।' ਮੈਂ ਉਹਨਾਂ ਨੂੰ ਦੱਸਿਆ।

'ਤਾਂ ਤੂੰ ਲਾਲੇਪੁਰੋਂ ਹੈਂ, ਭਾਈ ਕਰਤਾਰ ਸਿੰਘ ਦਾ ਪੁੱਤਰ ਮਰੀਕ। ਆਪਾਂ ਤਾਂ ਬਹੁਤ ਜਾਣੂ ਸਾਂ ਆਪੋ ਵਿੱਚ।' ਬੂਹੇ ਅੱਗੇ ਖੜ੍ਹਾ ਵੀ ਗੱਲਾਂ ਕਰਕੇ ਸਾਨੂੰ ਰੋਕ ਰਿਹਾ ਸੀ।

'ਬਾਪੂ ਤਖਤ ਸਿੰਘ ਗੁੜ ਬਹੁਤ ਵਧੀਆ ਬਣਾਂਦਾ ਸੀ, ਸ਼ੱਕਰ ਬਣਾਊਣ ਲਈ ਤਾਂ ਲੋਕ ਉਹਨੂੰ ਸਾਰੇ ਪਿੰਡ ਵਿੱਚ ਸੱਦ ਕੇ ਲੈ ਜਾਂਦੇ।' ਸ਼ਰੀਫ਼ ਨਾਲ ਹੀ ਕਾਹਲੀ ਕਾਹਲੀ ਕਹੀ ਜਾ ਰਿਹਾ ਸੀ। 'ਤੁਸੀਂ ਕਿੰਨੇ ਭਰਾ ਹੋ, ਕੀ ਹਾਲ ਏ ਤੁਹਾਡਾ ਸਾਰਿਆਂ ਦਾ।'

'ਅਸੀਂ ਚਾਰ ਭਰਾ ਹਾਂ। ਮੈਥੋਂ ਛੋਟਾ ਮਾਨ ਸਿੰਘ, ਸੁਦਰਸ਼ਨ ਸਿੰਘ ਤੇ ਸੁਰਜੀਤ ਸਿੰਘ। ਸਾਡੀ ਇੱਕੋ ਭੈਣ ਹੈ। ਸਿਮਰਜੀਤ ਕੌਰ। ਸਾਰੇ ਬੜੇ ਸੁੱਖੀ ਵੱਸ ਰਹੇ ਨੇ। ਮੈਂ ਹਾਲੇ ਕੁੱਝ ਹੋਰ ਦੱਸਣਾ ਸੀ, ਪਰ ਕਿਸਾਨ ਹੁਰਾਂ ਬਾਹੋਂ ਫੜਦਿਆਂ ਬੂਹੇ ਤੋਂ ਬਾਹਰ ਕਰਦਿਆਂ ਆਖਿਆ-

'ਚੱਲ ਮਾਸਟਰ ਚੱਲੀਏ, ਮਲਿਕ ਸਾਹਿਬ ਤਾਂ ਕਾਰ ਵਿੱਚ ਵੀ ਜਾ ਬੈਠੇ ਨੇ।'

ਤੇ ਮੈਂ ਜਿਵੇਂ ਆਪਣੇ ਬਾਪੂ ਤਖ਼ਤ ਸਿੰਘ ਦੇ ਮੋਢਿਆਂ ਤੋਂ ਉਤਰ ਪਿਆ ਸੀ। ਉਹ ਮੈਨੂੰ ਧੰਗਾੜੇ ਚੜ੍ਹਾ ਕੇ ਆਪਣੇ 'ਬੋੜੇ ਖੂਹ' ਤੱਕ ਭੱਜੇ ਤੁਰੇ ਜਾਇਆ ਕਰਦੇ ਸਨ।

ਅਸਾਂ ਸਾਰਿਆਂ ਨੂੰ ਦੁਆ ਸਲਾਮ ਕੀਤੀ, ਉਹਨਾਂ ਸਾਨੂੰ ਸਤਿ ਸ੍ਰੀ ਅਕਾਲ ਆਖੀ ਤੇ ਅਸੀਂ ਕਾਰ ਵਿੱਚ ਬੈਠ ਕੇ ਗੁਜਰਾਂ ਵਾਲੇ ਨੂੰ ਤੁਰ ਪਏ।

ਕਿਸਾਨ ਹੁਰੀਂ ਪਿਛਲੀ ਸੀਟ ਦੇ ਸ਼ੀਸ਼ੇ ਵਿਚੋਂ ਹਿੰਦੂ ਚੱਕ ਨੂੰ ਵੇਖ ਰਹੇ ਸਨ ਤੇ ਸ਼ਾਇਦ ਆਪਣੇ ਯਾਰਾਂ ਨੂੰ ਦਿਸਹੱਦੇ ਵਿੱਚੋਂ ਭਾਲ ਰਹੇ ਸਨ। ਪਿੱਪਲੀ ਵਾਲੇ ਪਿੰਡ ਦੇ ਅੱਗੋਂ ਦੀ ਲੰਘੇ। ਨਹਿਰ ਦਾ ਪੁਲ ਪਾਰ ਕੀਤਾ ਅਤੇ ਹੁਣ ਗੁਜਰਾਂ ਵਾਲੇ ਦੇ ਬਾਜ਼ਾਰਾਂ ਵਿੱਚੋਂ ਦੀ ਲੰਘ ਰਹੇ ਸਾਂ।

ਭੀੜ ਭੜੱਕਾ, ਉਬੜ ਖਾਬੜ ਸੜਕ ਤੋਂ ਜਾਪਾਨੀ ਕਾਰ ਸਾਨੂੰ ਹੁਜਕਿਆਂ ਤੋਂ ਬਚਾਣ ਦਾ ਪੂਰਾ ਜਤਨ ਕਰ ਰਹੀ ਸੀ, ਫੇਰ ਵੀ ਹੁਜਕੇ ਤਾਂ ਹੁਜਕੇ ਹੀ ਨੇ ਘੱਟ ਤਾਂ ਸਕਦੇ ਨੇ ਖਤਮ ਨਹੀਂ ਹੋ ਸਕਦੇ।

ਮਲਿਕ ਸਾਹਿਬ ਕਹਿ ਰਹੇ ਸਨ, 'ਸਰਦਾਰ ਸਾਹਿਬ ਕਿੰਨਾ ਪਿਆਰ ਸੀ ਲੋਕਾਂ ਦਾ ਆਪੋ ਵਿੱਚ ਪੀੜ੍ਹੀਆਂ ਤੋਂ ਕੱਠੇ ਰਹਿ ਰਹੇ ਸਨ, ਪਰ ਇਹਨਾਂ ਲੀਡਰਾਂ ਨੇ ਪਿਆਰ ਦੀ ਇਸ ਇਮਾਰਤ ਨੂੰ ਐਸਾ ਮਿਸਮਾਰ ਕਰ ਦਿੱਤਾ ਏ ਕਿ ਮੁਹੱਬਤ ਦਾ ਇਹ ਮਹੱਲ ਤਹਿਸ ਨਹਿਸ ਹੋ ਕੇ ਰਹਿ ਗਿਆ ਏ।' ਮਲਿਕ ਸਾਹਿਬ ਸਾਡੀ ਯਾਤਰਾ ਤੋਂ ਕਾਫੀ ਪ੍ਰਭਾਵਤ ਹੋ ਗਏ ਲੱਗਦੇ ਸਨ।

'ਹਾਂ ਮਲਿਕ ਸਾਹਿਬ, ਮੈਂ ਕਿਸਾਨ ਹੁਰਾਂ ਦੇ ਬੋਲਣ ਤੋਂ ਪਹਿਲਾਂ ਹੀ ਆਪਣੀ ਗੱਲ ਸ਼ੁਰੂ ਕੀਤੀ, 'ਛੋਟੇ ਹੁੰਦਿਆਂ ਇੱਕ ਗਾਣਾ ਸੁਣਿਆ ਕਰਦੇ ਸਾਂ।'

'ਆਂਧੀਆਂ ਗਮ ਕੀ ਯੂੰ ਚਲੀਂ ਬਾਗ ਉਜੜ ਕੇ ਰਹਿ ਗਯਾ।'

ਵਾਕੇਈ ਪਿਆਰ ਮੁਹੱਬਤ ਦਾ ਬਾਗ ਏਸ ਵੰਡ ਦੀ ਹਨ੍ਹੇਰੀ ਨੇ ਉਜਾੜ ਕੇ ਰੱਖ ਦਿੱਤਾ।

ਕਿਸਾਨ ਹੁਰੀਂ ਮੂੰਹ ਵਿੱਚ ਹੀ ਕੁੱਝ ਕਹਿ ਰਹੇ ਸਨ। ਮੈਂ ਪੁੱਛਿਆ, 'ਕੀ ਕਹਿ ਰਹੇ ਓ ਕਿਸਾਨ ਜੀ?'

'ਕੁੱਝ ਨਹੀਂ ਮਾਸਟਰ ਜੀ, ਅੱਜ ਨਜ਼ੀਰ, ਬਸ਼ੀਰ ਤੇ ਚਾਚਾ ਅਬਦੁੱਲਾ ਮਿਲ ਪੈਂਦੇ ਤਾਂ ਪੂਰਾ ਹੱਜ ਹੋ ਜਾਣਾ ਸੀ। ਪਰ ਖ਼ੈਰ! ਹਿੰਦੂ ਚੱਕ ਵੇਖ ਆਏ ਹਾਂ, ਇਹ ਵੀ ਕਿਹੜਾ ਘੱਟ ਏ।' ਕਿਸਾਨ ਹੁਰਾਂ ਦਾ ਹਾਲੇ ਵੀ ਧਿਆਨ ਆਪਣੇ ਮਿੱਤਰਾਂ ਵੱਲ ਹੀ ਸੀ।

ਮਲਿਕ ਸਾਹਿਬ ਨੇ ਸਾਨੂੰ ਕਾਫੀ ਕਿਹਾ ਕਿ ਕੁੱਝ ਖਾ ਪੀ ਲਈਏ, ਪਰ ਅਸੀਂ ਤਾਂ ਹਿੰਦੂ ਚੱਕ ਦੀ ਯਾਤਰਾ ਕਰਕੇ ਤੇ ਮਾਮੇ (ਤਰਨ ਸਿੰਘ ਵਹਿਮੀ) ਹੁਰਾਂ ਦੀਆਂ ਸਿਫ਼ਤਾਂ ਸੁਣ ਸੁਣ ਕੇ ਹੀ ਲਬਾਲਬ ਹੋਏ ਪਏ ਸਾਂ।

ਬੱਤੀਆਂ ਜਗ ਚੁੱਕੀਆਂ ਸਨ। ਸਾਡੀ ਕਾਰ ਮੁਮਤਾਜ਼ ਸਾਹਿਬ ਦੇ ਘਰ ਅੱਗੇ ਜਾ ਖੜ੍ਹੀ ਹੋਈ। ਘਰ ਕਾਹਦਾ ਸੀ, ਇੱਕ ਪਿੰਡ ਵਸਿਆ ਪਿਆ ਸੀ ਸ਼ਹਿਰ ਗੁਜਰਾਂ ਵਾਲੇ ਵਿੱਚ। ਮੁਮਤਾਜ਼ ਭਰਾਵਾਂ ਦੇ ਇੱਕੋ ਲਾਈਨ ਵਿੱਚ ਪੰਜ ਵੱਡੇ ਖੁਲ੍ਹੇ ਮਕਾਨ, ਅੱਗੇ ਸੰਘਣੇ ਰੁੱਖਾਂ ਵਿੱਚ ਫੁੱਲ ਬੂਟੇ, ਖੱਬੇ ਪਾਸੇ ਵੱਡਾ ਲਾਅਨ ਘਾਹ ਵਾਲਾ, ਦੁਆਲੇ ਛਾਂ ਦਾਰ ਵੰਨ ਸੁਵੰਨੇ ਹਰੇ ਭਰੇ ਦਰਖ਼ਤ। ਬੈਠਣ ਵਾਲਿਆਂ ਉਤੇ ਮਾਪਿਆਂ ਵਾਂਗ ਹੱਥੀਂ ਛਾਵਾਂ ਕਰਦੇ ਜਾਪਦੇ ਸਨ।

ਸਾਡੇ ਮੁਹਤਰਮ ਮੇਜ਼ਬਾਨ ਜ਼ਾਹਿਦ ਮੁਮਤਾਜ ਅੱਗੇ ਹੀ ਖੜ੍ਹੇ ਸਨ। ਮੈਂ ਸਾਈਡ ਤੇ ਲੱਗੇ ਬੋਹੜ ਵੱਲ ਤੱਕਿਆ, ਉਰਦੂ ਵਿੱਚ 'ਜ਼ਾਹਿਦ ਹਾਊਸ' ਵੱਡੇ ਅੱਖਰਾਂ ਵਿੱਚ ਲਿਖਿਆ ਸੀ, ਜ਼ਾਹਿਦ ਮਲਿਕ ਪੰਜਾਂ ਭਰਾਵਾਂ ਦੇ ਵਾਲਿਦ ਸਾਹਿਬ ਸਨ। ਸੋ ਵੰਡ ਵੇਲੇ ਭਾਰਤੀ ਪੰਜਾਬ ਦੇ ਹੁਸ਼ਿਆਰਪੁਰ ਜਿਲ੍ਹੇ ਦੇ ਮੁਕੇਰੀਆਂ ਕਸਬੇ ਕੋਲ ਝੁੱਗੀਆਂ ਨਾਂ ਦੇ ਪਿੰਡ ਵਿੱਚੋਂ ਏਥੇ ਆ ਕੇ ਵੱਸੇ ਸਨ। ਸ਼ਹਿਰੋਂ ਬਾਹਰ ਕਿਸੇ ਪਿੰਡ, ਖੁਲ੍ਹੀ ਜ਼ਮੀਨ ਹੈ, ਜਿਸ ਤੇ ਕੰਟਰੋਲ ਸਭ ਤੋਂ ਛੋਟੇ ਭਾਈ ਸਾਹਿਬ ਹੀ ਕਰਦੇ ਸਨ। ਵੈਸੇ ਉਹਨਾਂ ਨੂੰ ਗਿਲਾ ਹੈ ਕਿ ਸਾਨੂੰ ਪੂਰੀ ਜ਼ਮੀਨ ਨਹੀਂ ਮਿਲੀ ਬਹੁਤ ਕਟੌਤੀ ਹੋਈ ਸੀ।

ਦੂਜੇ ਭਰਾਵਾਂ ਦੇ ਬੇਟੇ ਬੇਟੀਆਂ ਹਨ, ਪਰ ਮੁਮਤਾਜ਼ ਸਾਹਿਬ ਦੀ ਇੱਕੋ ਇੱਕ ਬੇਟੀ ਹੈ ਜੋ ਲਾਹੌਰ ਕਿਸੇ ਰੱਜਦੇ-ਪੁਜਦੇ ਘਰ ਵਿੱਚ ਵਿਆਹੀ ਹੋਈ ਏ ਤੇ ਬਾਲ ਬੱਚੇਦਾਰ ਏ, ਹੋਰ ਕੋਈ ਬੱਚਾ ਇਹਨਾਂ ਦੇ ਘਰ ਨਹੀਂ ਹੋਇਆ। ਪਰ ਉਹਨਾਂ ਨੂੰ ਕੋਈ ਫਿਕਰ ਨਹੀਂ, ਕੋਈ ਘਾਟ ਮਹਿਸੂਸ ਨਹੀਂ ਕਰਦੇ। ਆਮ ਲੋਕਾਂ ਨਾਲ ਮੇਲ ਮਿਲਾਪ, ਸਮਾਜ ਸੇਵਾ ਹੀ ਉਹਨਾਂ ਦੀ ਜ਼ਿੰਦਗੀ ਦਾ ਨਿਸ਼ਾਨਾ ਹੈ।

ਮੁਮਤਾਜ਼ ਸਾਹਿਬ ਦੇ ਹਿੱਸੇ ਵਾਲੇ ਮਕਾਨ ਵਿੱਚ ਇੱਕ ਵੱਡਾ ਹਾਲ ਸਾਰਿਆਂ ਦੇ ਮਿਲ ਬੈਠਣ ਲਈ ਮਖ਼ਸੂਸ ਹੈ। ਜਿੱਥੇ ਰਾਤ ਨੂੰ ਸਾਰੇ ਭਰਾ ਤੇ ਹੋਰ ਸੱਜਣ ਮਿੱਤਰ ਬੈਠਦੇ ਹਨ ਤੇ ਰਾਤ ਬਾਰਾਂ ਵਜੇ ਤੱਕ ਗੱਪਬਾਜੀ, ਹੱਸੀ ਠੱਠੇ, ਬਹਿਸ ਮੁਬਾਹਿਸਾ ਹੁੰਦਾ ਏ। ਕਮਾਲ ਦਾ ਸਲੂਕ ਏ ਪੰਜਾਂ ਭਰਾਵਾਂ ਦਾ। ਵਾਲਿਦ ਸਾਹਿਬ ਤਾਂ ਕੁੱਝ ਸਾਲ ਪਹਿਲਾਂ ਅੱਲ੍ਹਾ ਨੂੰ ਪਿਆਰੇ ਹੋ ਗਏ ਸਨ। ਵਾਲਿਦਾ ਮੋਹਤਰਿਮਾ ਹਾਲੇ ਉਹਨਾਂ ਨੂੰ ਪਿਆਰ ਵੰਡ ਰਹੇ ਨੇ।

ਏਸ ਕਾਨਫਰੰਸ ਹਾਲ ਵਿੱਚ ਮਹਿਫਲਾਂ ਵੀ ਜੰਮਦੀਆਂ ਨੇ। ਗਾਉਣ ਵਾਲੇ, ਤਕਰੀਰਾਂ ਕਰਨ ਵਾਲੇ ਬੁਲਾਏ ਜਾਂਦੇ ਹਨ, ਖੁਲ੍ਹੀਆਂ ਬਹਿਸਾਂ ਹੁੰਦੀਆਂ ਹਨ, ਹਰ ਵਿਸ਼ੇ ਤੇ ਚਰਚਾਵਾਂ ਹੁੰਦੀਆਂ ਹਨ।

ਅਸੀਂ ਕਾਰ ਤੋਂ ਉਤਰੇ ਤੇ ਆਪਣੀ ਰਿਹਾਇਸ਼-ਗਾਹ ਵਿੱਚ ਜਾ ਬੈਠੇ, ਕਾਫੀ ਥੱਕੇ ਜਹੇ ਜਪਏ ਸਾਂ। ਹਾਲੇ ਕੁੱਝ ਚਿਰ ਬੈਠੇ ਹੀ ਸਾਂ ਕਿ ਖਾਣੇ ਦਾ ਸੱਦਾ ਲੈ ਕੇ ਮੁਮਤਾਜ ਸਾਹਿਬ ਆ ਪਹੁੰਚੇ।

Vartman Hindustan (Punjabi Monthly)
WZ-1094 (15A) Basai Darapur, New Delhi-110015

**MARCH-2023**

R.N.I. No. DEL PUN/2004/13786

## ਸੰਗੀਤ ਸੰਮੇਲਣ ਸ੍ਰੀ ਭੈਣੀ ਸਾਹਿਬ 20 ਫਰਵਰੀ 2023









## ਪੰਜਾਬੀ ਪ੍ਰਚਾਰਨੀ ਸਭਾ ਦਿੱਲੀ ਵਲੋਂ ਅੰਤਰਰਾਸ਼ਟਰੀ ਮਾਤ-ਭਾਸ਼ਾ ਦਿਵਸ



Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778